

੧ੴ ਵਾਹਿਗੁਰੂ ਜੀ ਕੀ ਫ਼ਤਹ ।।



## ਸੁਲਤਾਨ ਪੁਰ ਲੋਧੀ ਦੇ ਗੁਰਦੁਆਰਿਆਂ
## ਦਾ

# ਸੰਖੇਪ ਇਤਿਹਾਸ

ਗੁਰਦੁਆਰਾ ਸ੍ਰੀ ਬੇਰ ਸਾਹਿਬ

ਪ੍ਰਕਾਸ਼ਕ :

ਮੈਨੇਜਰ, ਗੁਰਦੁਆਰਾ ਸ੍ਰੀ ਬੇਰ ਸਾਹਿਬ

ੴ ਸਤਿਗੁਰ ਪ੍ਰਸਾਦਿ ॥

# ਸੁਲਤਾਨ ਪੁਰ ਲੋਧੀ

# ਤੇ

# ਗੁਰਦੁਆਰੇ

## ਸੁਲਤਾਨ ਪੁਰ ਦੀ ਕਹਾਣੀ

ਸੁਲਤਾਨਪੁਰ ਲੋਧੀ ਨਗਰ ਜਿਸ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਕਾਲ ਨਾਲ ਕਾਫੀ ਲੰਮਾ ਤੇ ਡੂੰਘਾ ਸਬੰਧ ਰਿਹਾ ਹੈ, ਇਹ ਪੰਜਾਬ ਪ੍ਰਦੇਸ਼ ਦਾ ਇਕ ਬਹੁਤ ਹੀ ਪੁਰਾਤਨ ਸ਼ਹਿਰ ਹੈ । ਜਿਸ ਦਾ ਆਰੰਭ ਵੈਦਿਕ ਅਤੇ ਬੋਧ ਕਾਲ ਹੋਇਆ ਸਿਧ ਹੁੰਦਾ ਹੈ । ਇਹ ਨਗਰ ਕਈ ਸਦੀਆਂ ਤਕ ਬਿਸਤ ਦੋਆਬ ਦੀ ਰਾਜਧਾਨੀ ਰਿਹਾ । ਇਸ ਵਕਤ ਇਹ ਜਲੰਧਰ-ਫਿਰੋਜ਼ਪੁਰ ਰੇਲਵੇ ਲਾਈਨ ਤੇ ਇਕ ਉੱਘਾ ਸਟੇਸ਼ਨ ਹੈ ਅਤੇ ਕਾਲੀ ਵੇਈਂ ਨਦੀ ਦੇ ਰਮਣੀਕ ਕੰਢੇ ਉਤੇ ਸੁਸ਼ੋਭਤ ਹੈ, ਜੋ ਕਿ ਦਰਿਆ ਬਿਆਸ ਅਤੇ ਸਤਲੁਜ ਦੇ ਸੰਗਮ ਵਿਚ ਜਾ ਸ਼ਾਮਲ ਹੁੰਦੀ ਹੈ ।

ਇਸ ਨਗਰ ਦੇ ਪੁਰਾਤਨ ਨਾਮ ਜੋ ਅੱਜ ਤਕ ਪ੍ਰਚੱਲਤ ਹਨ "ਸਰਵਮਾਨ-ਪੁਰ" ਤੇ "ਤਾਮਸਵਣ" ਇਕ ਪੁਰਾਤਨ ਕਥਾ ਦੇ ਆਧਾਰ ਤੇ ਇਸ ਵਰਤਮਾਨ ਨਗਰ ਨੂੰ ਸੁਲਤਾਨ ਖਾਂ ਲੋਧੀ ਜੋ ਮਹਿਮੂਦ ਗਜ਼ਨਵੀ ਦਾ ਫੌਜਦਾਰ ਸੀ ਨੇ ਇਕ ਪੁਰਾਣੇ ਥੇਹ ਤੇ ਗਿਆਰ੍ਹਵੀਂ ਸਦੀ ਈਸਵੀ ਵਿਚ ਸਥਾਪਤ ਕੀਤਾ ਅਤੇ ਇਸ ਨਗਰ ਦਾ ਨਾਂ ਵੀ ਆਪਣੇ ਨਾਂ ਤੇ ਹੀ ਰੱਖ ਦਿੱਤਾ । ਮਧ-ਕਾਲੀਨ ਸਮੇਂ ਵਿਚ

ਇਹ ਇਕ ਬਹੁਤ ਵੱਡੇ ਸ਼ਹਿਰ ਵਿਚ ਪਰਫੁਲਤ ਹੋਇਆ ਅਤੇ ਲਾਹੌਰ-ਦਿੱਲੀ-ਆਗਰਾ ਜਰਨੈਲੀ ਸੜਕ ਜਿਹੜੀ ਸ਼ੇਰ ਸ਼ਾਹ ਸੂਰੀ ਨੇ ਬਣਵਾਈ ਸੀ ਉਸ ਉਤੇ ਇਕ ਮਹੱਤਵ-ਪੂਰਨ ਪੜਾਅ ਸੀ। ਉਸ ਸਮੇਂ ਦੇ ਕਾਲੀ ਵੇਈਂ ਨਦੀ ਤੇ ਦੋ ਪੁਲਾਂ ਦੇ ਖੰਡਰ ਅਜੇ ਵੀ ਮੌਜੂਦ ਹਨ। ਇਸ ਨਗਰ ਦੀ ਪ੍ਰਸਿੱਧੀ ਹੋਰ ਵੀ ਵਧ ਗਈ ਜਦੋਂ ਇਹ ਤਾਤਾਰ ਖਾਂ ਯੂਸਫ ਖੇਲ ਦੀ ਜਾਗੀਰ ਵਿਚ ਸ਼ਾਮਲ ਹੋ ਗਿਆ ਜਿਸ ਨੇ ਬਹਿਲੋਲ ਲੋਧੀ ਨੂੰ ਦਿੱਲੀ ਦੇ ਤਖ਼ਤ ਤੇ ਸਨ ੧੪੫੦ ਈ: ਵਿਚ ਬਿਠਾਇਆ ਸੀ। ਉਸ ਦਾ ਪੁੱਤਰ ਦੌਲਤ ਖਾਂ ਲੋਧੀ ਜਦੋਂ ਇਸ ਜਾਗੀਰ ਦਾ ਵਾਰਸ ਬਣਿਆ ਤਾਂ ਬਿਸਤ ਦੁਆਬ ਫੌਜਦਾਰੀ ਦੀ ਇਹ ਰਾਜਧਾਨੀ ਬਹੁਤ ਮਸ਼ਹੂਰ ਹੋ ਚੁਕੀ ਸੀ।

ਸਿਕੰਦਰ ਲੋਧੀ ਨੇ ਇਸ ਇਲਾਕੇ ਨੂੰ ਬਹੁਤ ਰਮਣੀਕ ਸਮਝ ਕੇ ਸ਼ਿਕਾਰਗਾਹ ਬਣਾਇਆ ਅਤੇ ਪੁਰਾਣੇ ਥੇਹ ਉਤੇ ਹੀ ਤੀਜੀ ਵਾਰ ਨਗਰ ਵਸਾਇਆ। ਪਰ ਨਾਮ ਪਹਿਲਾ ਹੀ ਕਾਇਮ ਰੱਖਿਆ। ਉਦੋਂ ਤੋਂ ਹੀ ਇਸ ਨਗਰ ਦੀ ਮਹਾਨਤਾ ਅਤੇ ਰੌਣਕ ਵਧਦੀ ਗਈ। ਮੁਸਲਮਾਨੀ ਰਾਜ ਸਮੇਂ ਦਿੱਲੀ ਅਤੇ ਲਾਹੌਰ ਵਿਚਕਾਰ ਆਵਜਾਈ ਲਈ ਸ਼ਾਹ-ਰਾਜ (ਜਰਨੈਲੀ ਸੜਕ) ਸੁਲਤਾਨ ਪੁਰ ਕੋਲ ਦੀ ਲੰਘ ਕੇ ਬਿਆਸ ਪਾਰ ਹੁੰਦੀ ਸੀ। ਇਸ ਕਰਕੇ ਵੀ ਇਸ ਨਗਰ ਦੀ ਰੌਣਕ ਅਤੇ ਵਪਾਰ ਵਿਚ ਵਾਧਾ ਹੋਇਆ।

ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਯੁਵਾ ਅਵਸਥਾ ਵਿਚ ਇਸ ਨਗਰੀ ਵਿਚ ਆਪਣੀ ਭੈਣ ਬੇਬੇ ਨਾਨਕੀ ਜੀ ਪਾਸ ਪਹੁੰਚੇ ਅਤੇ ਨਵਾਬ ਦੌਲਤ ਖਾਂ ਲੋਧੀ ਨੇ ਉਹਨਾਂ ਨੂੰ ਮੋਦੀ ਖਾਨੇ ਦੀ ਸੇਵਾ ਦਿੱਤੀ। ਗੁਰੂ ਜੀ ਨੇ ਇਹ ਸੇਵਾ ਬੜੀ ਯੋਗਤਾ ਨਾਲ ਨਿਭਾਈ ਅਤੇ ਆਪਣੀ ਤਨਖਾਹ ਤੇ ਆਲੂਫਾ ਤੇਰਾ ਤੇਰਾ ਤੋਲਦਿਆਂ ਗਰੀਬ-ਗੁਰਬੇ ਅਤੇ ਲੋੜਵੰਦਾਂ ਵਿਚ ਵੰਡਣਾ ਸ਼ੁਰੂ ਕੀਤਾ। ਇਸ ਜਗ੍ਹਾ ਹੀ ਵੇਈਂ ਨਦੀ ਵਿਚ ਆਲੋਪ ਹੋ ਕੇ "ਸੱਚ ਖੰਡ ਯਾਤਰਾ', ਤੋਂ ਪਰਤ ਕੇ ਸੰਤ ਘਾਟ ਦੇ ਅਸਥਾਨ ਤੇ ਪਰਗਟ ਹੋਏ; ਸ਼ਮਸ਼ਾਨ-ਭੂਮੀ ਵਿਚ ਨਿਵਾਸ ਕਰਕੇ ਸਹੀ ਮਾਨਵਤਾ ਦਾ ਉਪਦੇਸ਼ ਦਿੱਤਾ 'ਨਾ ਹਮ ਹਿੰਦੂ ਨਾ ਮੁਸਲਮਾਨ' ਦਾ ਨਾਅਰਾ ਮਾਰਿਆ ਅਤੇ 'ਜਗਤ ਜਲੰਦੇ' ਦੇ ਕਲਿਆਣ ਲਈ ਚਾਰ ਉਦਾਸੀਆਂ ਧਾਰਨ ਕਰਕੇ ਸੰਸਾਰ ਦਾ ਭਰਮਣ ਕੀਤਾ।

ਇਸ ਸਮੇਂ ਬਾਬਰ ਨੇ ਭਾਰਤ ਤੇ ਹਮਲਾ ਕੀਤਾ। ਨਵਾਬ ਦੌਲਤ ਖਾਂ



ਲੋਧੀ ਮੁਕਾਬਲੇ ਵਿਚ ਮਾਰਿਆ ਗਿਆ ਅਤੇ ਸੁਲਤਾਨ ਪੁਰ ਲੋਧੀ ਨਗਰ ਉਜੜਨਾ ਸ਼ੁਰੂ ਹੋਇਆ। ਸ਼ਹਿਨਸ਼ਾਹ ਅਕਬਰ ਨੇ ਇਥੇ ਫ਼ੌਜੀ ਸਰਾਏ ਤੇ ਕਿਲ੍ਹਾ ਬਣਵਾਇਆ ਜਿਸ ਵਿਚ ਦੋ ਸੌ ਘੋੜ ਸਵਾਰ ਤੇ ਇਕ ਹਜ਼ਾਰ ਪਿਆਦਾ ਫ਼ੌਜ ਰੱਖੀ ਗਈ। ਦੌਲਤ ਖਾਨ ਕਿਉਂਕਿ ਖੁਦ ਇਲਮ ਦੌਲਤ ਤੇ ਆਲਮਾ-ਫਾਜ਼ਲਾਂ ਦਾ ਕਦਰਦਾਨ ਸੀ ਇਸ ਲਈ ਚੰਗੇ ਚੰਗੇ ਨਾਮਵਰ ਮੁਸਲਮਾਨ ਵਿਦਵਾਨ ਆ ਕੇ ਵੱਸ ਗਏ ਸਨ। ਮੁਗ਼ਲ ਰਾਜ ਕਾਇਮ ਹੋਣ ਪਰ ਤਾਂ ਇਹ ਕਸਬਾ ਇਸ ਦੇਸ਼ ਵਿਚ ਇਸਲਾਮੀ ਸਭਿਅਤਾ ਅਤੇ ਤਾਲੀਮ ਦੀ ਟਕਸਾਲ ਹੀ ਬਣ ਗਿਆ ਸੀ ਜਿਸ ਵਿਚ ਅਨੇਕਾਂ ਸ਼ਹਿਜ਼ਾਦੇ ਅਤੇ ਨਵਾਬਜ਼ਾਦੇ ਵੀ ਤਾਲੀਮ ਔਰ ਤਰਬੀਅਤ ਹਾਸਲ ਕਰਨ ਲਈ ਆਉਂਦੇ ਸਨ। ਇਸ ਸਮੇਂ ਸੁਲਤਾਨ ਪੁਰ ਲੋਧੀ ਇੰਜ ਜਗਤ ਪ੍ਰਸਿੱਧ ਮਹਾਨ ਵਿਦਿਆ ਕੇਂਦਰ ਬਣ ਗਿਆ ਅਤੇ ਮੁਸਲਿਮ ਦਾਰੁਲ-ਓਲੂਮ ਦੀ ਸਥਾਪਨਾ ਹੋਈ ਜਿਸਦਾ ਸੰਚਾਲਕ ਅਬਦੁਲ-ਤੀਫ ਬੜਾ ਮੰਨਿਆ ਵਿਦਵਾਨ ਸੀ ਅਤੇ ਦੂਰੋਂ ਦੂਰੋਂ ਨਵਾਬਾਂ ਮਹਾਰਾਜਿਆਂ ਤੇ ਬਾਦਸ਼ਾਹਾਂ ਦੇ ਹੋਣਹਾਰ ਲੜਕੇ ਇਥੇ ਦੁਨਿਆਵੀ ਤੇ ਦੀਨਵੀ ਵਿਦਿਆ ਪ੍ਰਾਪਤੀ ਲਈ ਆਉਂਦੇ ਸਨ। ਸ਼ਹਿਜ਼ਾਦੇ ਔਰੰਗਜ਼ੇਬ ਤੇ ਦਾਰਾ ਸ਼ਿਕੋਹ ਨੇ ਵੀ ਇਸ ਮਹਾਂ ਵਿਦਿਆਲੇ ਵਿਚ ਆ ਕੇ ਉੱਚ ਵਿਦਿਆ ਪ੍ਰਾਪਤ ਕੀਤੀ।

ਇਸ ਨਗਰ ਦੀ ਰਾਜਸੀ ਵਿਸ਼ੇਸ਼ਤਾ ਮੁਗ਼ਲ ਰਾਜ ਦੇ ਅੰਤਲੇ ਦਿਨਾਂ ਤੱਕ ਕਾਇਮ ਰਹੀ। ਸਿੱਖਾਂ ਦੇ ਪ੍ਰਸਿੱਧ ਸਿਪਾਹ-ਸਲਾਰ ਬਾਬਾ ਬੰਦਾ ਸਿੰਘ ਬਹਾਦਰ ਦੇ ਸਮੇਂ ਵੀ ਇਹ ਕਸਬਾ ਦੁਆਬਾ ਬਿਸਤ ਜਲੰਧਰ ਦੇ ਪ੍ਰਮੁੱਖ ਨਗਰਾਂ ਵਿਚ ਗਿਣਿਆ ਜਾਂਦਾ ਸੀ। ਨਵਾਬ ਅਦੀਨਾ ਬੇਗ ਇਸ ਥਾਂ ਤੇ ਹੀ ਵਧ ਫੁਲ ਕੇ ਰਾਜਸੀ ਮੈਦਾਨ ਵਿਚ ਚਮਕਿਆ ਦਮਕਿਆ ਸੀ। ਸਿੰਘਾਂ ਦੀ ਚੜ੍ਹਦੀ ਕਲਾ ਸਮੇਂ ਜਦੋਂ ਮਿਸਲਾਂ ਦਾ ਜ਼ੋਰ ਵਧਣ ਲੱਗਾ ਤਾਂ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਤੇ ਸਰਦਾਰ ਫਤਹਿ ਸਿੰਘ ਆਹਲੂਵਾਲੀਆ ਨੇ ਸੁਲਤਾਨ ਪੁਰ ਉਤੇ ਕਬਜ਼ਾ ਕਰਕੇ ਇਸ ਨੂੰ ਆਪਣੀ ਰਿਆਸਤ ਕਪੂਰਥਲਾ ਵਿਚ ਸ਼ਾਮਲ ਕਰ ਲਿਆ ਅਤੇ ਇਸ ਬੁੱਢੇ ਨਗਰ ਨੂੰ ਨਵੇਂ ਸਿਰਿਉਂ ਜਵਾਨੀ ਦੇ ਰੰਗ ਵਿਖਾਏ।

ਨਾਦਰ ਸ਼ਾਹ ਦੇ ਹਮਲੇ ਸਮੇਂ ਇਸ ਸ਼ਹਿਰ ਨੂੰ ਲੁੱਟ ਕੇ ਅੱਗ ਲਾ ਕੇ ਸਾੜ ਦਿੱਤਾ ਗਿਆ। ਪਿਛੋਂ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਇਥੇ ਆ ਕੇ

ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ--

(੧) ਬੇਰ ਸਾਹਿਬ,
(੨) ਹੱਟ ਸਾਹਿਬ,
(੩) ਗੁਰੂ ਕਾ ਬਾਗ,
(੪) ਕੋਠੜੀ ਸਾਹਿਬ,
(੫) ਸੰਤ ਘਾਟ,
(੬) ਅੰਤਰਯਾਮਤਾ ਸਾਹਿਬ ।

੬ ਗੁਰਦੁਆਰੇ ਸਥਾਪਤ ਕੀਤੇ । ਇਕ ਗੁਰਦੁਆਰਾ ਸਿਹਰਾ ਸਾਹਿਬ, ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਪੁੱਤਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਠਹਿਰੇ । ਦੋ ਧਰਮਸ਼ਾਲਾਵਾਂ ਬੇਬੇ ਨਾਨਕੀ ਦੀ ਯਾਦ ਵਿਚ ਸੁਸ਼ੋਭਤ ਹਨ--

(੧) ਬੇਬੇ ਨਾਨਕੀ ਸਤਿਸੰਗ ਘਰ,
(੨) ਬੇਬੇ ਨਾਨਕੀ ਦਾ ਘਰ ।

ਅੰਗਰੇਜ਼ਾਂ ਨੇ ਪੰਜਾਬ ਮੱਲ ਕੇ ਜਦ ਰੇਲ ਗੱਡੀ ਚਾਲੂ ਕੀਤੀ ਤਾਂ ਇਸ ਪਾਸੇ ਵੀ ਰੇਲਵੇ ਲਾਈਨ ਕੱਢੀ ਅਤੇ ਸੁਲਤਾਨ ਪੁਰ ਲੋਧੀ ਵਿਚ ਰੇਲਵੇ ਸਟੇਸ਼ਨ ਥਾਪਿਆ । ਇਸ ਤਰ੍ਹਾਂ ਨਾਲ ਇਸ ਨਗਰ ਦੀ ਰੌਣਕ ਤੇ ਕਾਰੋਬਾਰ ਮੁੜ ਵਾਧੇ ਵਿਚ ਹੋ ਗਏ ।

੧੯੪੭ ਦੀ ਦੇਸ਼ ਦੀ ਵੰਡ ਪਿਛੋਂ ਇਹ ਕਸਬਾ ਪੂਰਬੀ ਪੰਜਾਬ ਵਿਚ ਹੋਣ ਕਰਕੇ ਭਾਰਤ ਗਣ-ਤੰਤਰ ਵਿਚ ਸ਼ਾਮਲ ਹੋ ਗਿਆ ਅਤੇ ਇਸ ਤਰ੍ਹਾਂ ਰਿਆਸਤ ਕਪੂਰਥਲਾ ਜ਼ਿਲਾ ਵਿਚ ਤਬਦੀਲ ਹੋ ਗਈ । ਜ਼ਿਲਾ ਕਪੂਰਥਲਾ ਜਲੰਧਰ ਕਮਿਸ਼ਨਰੀ ਦੇ ਅਧੀਨ ਆਉਂਦਾ ਹੈ । ਸ਼ਿਕਾਰਗਾਹ ਵਾਲੀ ਮਹਾਨਤਾ ਇਸ ਦੀ ਹਾਲੀ ਵੀ ਉਸੇ ਤਰ੍ਹਾਂ ਕਾਇਮ ਹੈ । ਕਾਲੀ ਵੇਈਂ ਨਦੀ ਤਾਂ ਇਸ ਦੇ ਚਰਨਾਂ ਵਿਚ ਹੀ ਵਗ ਰਹੀ ਹੈ । ਪਰ ਬਿਆਸ ਦਰਿਆ ਪੰਜ ਕੋਹ ਹਟਵਾਂ ਇਸ ਤੋਂ ਉੱਤਰ-ਦਿਸ਼ਾ ਵਿਚ ਹੈ ਅਤੇ ਦਰਿਆ ਸਤਿਲੁਜ ੭ ਕੋਹ ਦੱਖਣ ਵਲ ਠਾਠਾਂ ਮਾਰਦਾ ਹੈ ।

ਸੰਨ ੧੯੬੯ ਵਿਚ ਪੰਜਾਬ ਵਿਚ ਅਕਾਲੀ ਵਜ਼ਾਰਤ ਕਾਇਮ ਹੋਈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਪੰਜ ਸੌ ਸਾਲਾ ਪ੍ਰਕਾਸ਼ ਪੁਰਬ ਬਹੁਤ ਸ਼ਾਨ ਅਤੇ ਉਤਸ਼ਾਹ ਨਾਲ ਸਰਕਾਰੀ ਪੱਧਰ ਤੇ ਮਨਾਇਆ ਗਿਆ । ਭਾਵੇਂ





ਗੁਰਦੁਆਰਾ ਸ੍ਰੀ ਹੱਟ ਸਾਹਿਬ
Gurdwara Sri Hatt Sahib

ਇਹ ਮਹਾਨ ਪੁਰਬ ਮਨਾਉਣ ਵਾਸਤੇ ਸਾਰੇ ਭਾਰਤ ਵਰਸ਼ ਵਿਚ ਅਤੇ ਦੇਸ਼ਾਂ-ਵਿਦੇਸ਼ਾਂ ਵਿਚ ਬਹੁਤ ਜਸ਼ਨ ਅਤੇ ਸੰਮੇਲਨ, ਸੈਮੀਨਾਰ ਤੇ ਸਮਾਗਮ, ਗੋਸ਼ਟੀਆਂ ਅਤੇ ਪ੍ਰਦਰਸ਼ਨੀਆਂ ਆਦਿ ਹੋਏ ਪਰ ਪੰਜਾਬ ਸਰਕਾਰ ਦੇ ਇਹਨਾਂ ਜਸ਼ਨਾਂ ਦਾ ਮੁੱਖ ਕੇਂਦਰ ਸੁਲਤਾਨ ਪੁਰ ਲੋਧੀ ਹੀ ਬਣਿਆ। ਏਥੇ ਵੱਡੀ ਪੱਧਰ ਤੇ ਪ੍ਰਦਰਸ਼-ਨੀਆਂ ਧਾਰਮਿਕ ਸੰਮੇਲਨ, ਕੀਰਤਨ ਦਰਬਾਰ, ਕਵੀ ਦਰਬਾਰ, ਢਾਡੀ ਦਰਬਾਰ ਅਤੇ ਨਾਟਕ ਦਰਬਾਰ ਆਦਿ ਕਰਵਾਏ ਗਏ। ਅਤੇ ਵਿਸ਼ਾਲ ਪਸ਼ੂ ਮੇਲੇ, ਅਤੇ ਹਫਤੇ ਭਰ ਕਈ ਲੱਖਾਂ ਲੋਕਾਂ ਦਾ ਠਾਠਾਂ ਮਾਰਦਾ ਹਜੂਮ ਸਤਿਗੁਰੂ ਨਾਨਕ ਸਾਹਿਬ ਦੀ ਪਾਵਨ ਸਿਮਰਤੀ ਨੂੰ ਸਿਜਦਾ ਕਰਨ ਅਤੇ ਸ਼ਰਧਾ ਦੇ ਫੁੱਲ ਭੇਟ ਕਰਨ ਲਈ ਸੁਲਤਾਨ ਪੁਰ ਲੋਧੀ ਦੀ ਮੁਬਾਰਿਕ ਧਰਤੀ ਤੇ ਜੁੜਿਆ ਰਿਹਾ। ਸੁਲਤਾਨ ਪੁਰ ਲੋਧੀ ਨੂੰ ਸਬ-ਡਵੀਜ਼ਨ ਬਣਾ ਦਿੱਤਾ ਗਿਆ। ਏਥੇ ਕਾਲੀ ਵੇਈਂ ਨਦੀ ਦੇ ਰਮਣੀਕ ਕਿਨਾਰੇ ਤੇ ਵਿਕਾਸ ਸੰਮਤੀ ਦੇ ਦਫਤਰ, ਤਹਿਸੀਲ ਦੇ ਦਫ਼ਤਰ, ਸਬ-ਡਵੀਜ਼ਨ ਦੇ ਦਫਤਰ, ਜੁਡੀਸ਼ੀਅਲ ਕੋਰਟਸ, ਖਜ਼ਾਨਾ, ਸ਼ਹਿਰੀ ਜਲ ਯੋਜਨਾ ਅਤੇ ਆਫੀਸਰ ਕਲੋਨੀ ਉਸਾਰੇ ਗਏ। ਸ਼ਹਿਰ ਦਾ ਨਵਾਂ ਬੱਸ ਅੱਡਾ ਬਣਾਇਆ ਗਿਆ। ਸ਼ਹਿਰ ਦੀ ਸਰਕੂਲਰ ਰੋਡ ਬਣਾ ਕੇ ਇਸ ਨੂੰ ਲੋਹੀਆਂ ਅਤੇ ਮਖੂ ਨਾਲ ਜੋੜਿਆ ਗਿਆ। ਇਸ ਸਮੇਂ ਹੀ ਬਹੁਤ ਸਾਰੇ ਵਿਦਿਅਕ ਆਸ਼ਰਮ ਸਥਾਪਤ ਕੀਤੇ ਗਏ। ਜਿਸ ਤਰ੍ਹਾਂ ਕਿ--

(੧) ਗੁਰੂ ਨਾਨਕ ਖਾਲਸਾ ਕਾਲਜ,

(੨) ਨਨਕਾਣਾ ਸਾਹਿਬ ਖਾਲਸਾ ਹਾਈ ਸਕੂਲ,

(੩) ਸ੍ਰੀ ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ,

(੪) ਸ੍ਰੀ ਗੁਰੂ ਨਾਨਕ ਦੇਵ ਸਟੇਡੀਅਮ ਗੁ: ਸ੍ਰੀ ਬੇਰ ਸਾਹਿਬ।

ਅਤੇ ਗੁਰਦੁਆਰਾ ਸ੍ਰੀ ਹੱਟ ਸਾਹਿਬ ਦੇ ਪਵਿੱਤਰ ਚਰਨਾਂ ਕਮਲਾਂ ਵਿਚ ਉਸਾਰੇ ਗਏ। ਏਸੇ ਸਮੇਂ ਬਹੁਤ ਸਾਰੇ ਬੈਂਕਾਂ ਨੇ ਆਪਣੀਆਂ ਬਰਾਂਚਾਂ ਏਥੇ ਖੋਲ੍ਹੀਆਂ, ਅਨਾਜ ਮੰਡੀ ਤੇ ਮਾਰਕੀਟਿੰਗ ਕਮੇਟੀ ਬਣੀ ਅਤੇ ੩੦ ਦੇ ਕਰੀਬ ਸ਼ੈਲਰ ਅਤੇ ਹੋਰ ਫੁਟਕਲ ਕਾਰਖਾਨੇ ਸਥਾਪਤ ਹੋਏ। ਇਸ ਤਰ੍ਹਾਂ ਸੁਲਤਾਨ ਪੁਰ ਲੋਧੀ ਜੋ ਕਿ ਇਹ ਮਹਾਨ ਤੀਰਥ ਅਸਥਾਨ ਹੈ, ਇਕ ਮਹਾਨ ਵਿਦਿਅਕ ਕੇਂਦਰ, ਇਕ ਮਹਾਨ ਪ੍ਰਸ਼ਾਸ਼ਨਿਕ ਕੇਂਦਰ ਅਤੇ ਇਕ ਵੱਡੇ ਕਮਰਸ਼ਲ ਕੇਂਦਰ ਦੇ ਰੂਪ ਵਿਚ ਉਭਰ ਕੇ

ਸਾਹਮਣੇ ਆਇਆ ਹੈ।

ਇਹਨਾਂ ਕੁਝ ਸਾਲਾਂ ਵਿਚ ਸੰਤਾਂ ਮਹਾਂਪੁਰਸ਼ਾਂ ਨੇ ਸਿੱਖ ਸੰਗਤ ਦੇ ਦਾਨ ਨਾਲ ਕਾਰ-ਸੇਵਾ ਅਧੀਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਆਗਿਆ ਅਤੇ ਹਦਾਇਤ ਅਨੁਸਾਰ ਕਈ ਗੁਰਦਵਾਰਾ ਸਾਹਿਬਾਨ ਦੀਆਂ ਬਹੁਤ ਸੁੰਦਰ ਤੇ ਰਮਣੀਕ ਨਵੀਆਂ ਇਮਾਰਤਾਂ ਦੀ ਉਸਾਰੀ ਵੀ ਕੀਤੀ ਹੈ। ਜਿਵੇਂ--

ਗੁਰਦੁਆਰਾ ਸ੍ਰੀ ਹੱਟ ਸਾਹਿਬ, ਗੁਰਦੁਆਰਾ ਸ੍ਰੀ ਗੁਰੂ ਕਾ ਬਾਗ, ਗੁਰ-ਦੁਆਰਾ ਸ੍ਰੀ ਕੋਠੜੀ ਸਾਹਿਬ, ਗੁਰਦੁਆਰਾ ਸ੍ਰੀ ਸੰਤ ਘਾਟ, ਗੁਰਦੁਆਰਾ ਸ੍ਰੀ ਅੰਤਰਯਾਮਤਾ ਸਾਹਿਬ ਅਤੇ ਗੁਰਦੁਆਰਾ ਬੇਬੇ ਨਾਨਕੀ ਜੀ । ਇਸ ਤਰ੍ਹਾਂ ਇਹ ਮਹਾਨ ਧਾਰਮਿਕ ਅਸਥਾਨ ਦੀ ਸ਼ੋਭਾ ਤੇ ਸ਼ਾਨ ਬਹੁਤ ਉੱਚੀ ਹੋਈ ਹੈ।

ਸੁਲਤਾਨ ਪੁਰ ਲੋਧੀ ਨਗਰ ਵਿਚ ਸੁਸ਼ੋਭਤ ਆਧੁਨਿਕ ਇਤਿਹਾਸਕ ਗੁਰਦਵਾਰਿਆਂ ਤੋਂ ਇਲਾਵਾ ਇਸ ਤਹਿਸੀਲ ਦੇ ਅੰਦਰ ਹੋਰ ਵੀ ਇਤਿਹਾਸਕ ਗੁਰਦਵਾਰੇ ਮੌਜੂਦ ਹਨ, ਜਿਵੇਂ-ਪਿੰਡ ਡੱਲਾ ਵਿਚ ਕਈ ਇਤਿਹਾਸਕ ਗੁਰਦਵਾਰੇ ਮੌਜੂਦ ਹਨ। ਬਹੁਤ ਮਸ਼ਹੂਰ ਗੁਰਦਵਾਰਾ ਬਾਉਲੀ ਸਾਹਿਬ ਹੈ। ਪਿੰਡ ਭਰੋਆਣਾ ਵਿਚ ਗੁਰਦਵਾਰਾ ਰਬਾਬ ਸਰ ਹੈ, ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਦੇਸ਼ ਤੇ ਭਾਈ ਮਰਦਾਨੇ ਨੂੰ ਰਬਾਬ ਪ੍ਰਾਪਤ ਹੋਈ ਸੀ। ਪਿੰਡ ਬੂਲਪੁਰ ਨੇੜੇ ਸਮਾਧ ਸੰਤ ਦਰਬਾਰਾ ਸਿੰਘ ਇਕ ਸੁੰਦਰ ਗੁਰਦਵਾਰਾ ਹੈ। ਪਿੰਡ ਠੱਟਾ ਨੇੜੇ ਗੁਰਦਵਾਰਾ ਦਮਦਮਾ ਸਾਹਿਬ ਸ਼੍ਰੋਮਣੀ ਕਮੇਟੀ ਦੇ ਅਧਿਕਾਰ ਖੇਤਰ ਵਿਚ ਹੈ।

## ਸਿੱਖ ਇਤਿਹਾਸ ਵਿਚ ਸੁਲਤਾਨ ਪੁਰ ਲੋਧੀ ਦੀ ਮਹਾਨਤਾ

ਸਤਿਗੁਰੂ ਨਾਨਕ ਦੇਵ ਜੀ ਜਦੋਂ ਚੜ੍ਹਦੀ ਜਵਾਨੀ ਵਿਚ ਇਥੇ ਪਹੁੰਚੇ ਓਦੋਂ ਨਵਾਬ ਦੌਲਤ ਖਾਨ ਲੋਧੀ ਲਾਹੌਰ ਸੂਬੇ ਦਾ ਵੱਡਾ ਹਾਕਿਮ ਸੀ ਅਤੇ ਸੁਲਤਾਨ ਪੁਰ ਦਾ ਇਲਾਕਾ ਉਸ ਦੀ ਜਾਗੀਰ ਵਿਚ ਸ਼ਾਮਲ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਜਾ ਜੀ ਮਹਿਤਾ ਜੈਰਾਮ ਨਵਾਬ ਸਾਹਿਬ ਦਾ ਆਮਿਲ (ਕਰਿੰਦਾ) ਸੀ। ਮਹਿਤਾ ਜੀ ਹਰ ਸਾਲ ਕੱਛ (ਪੈਦਾਇਸ਼) ਕਰਨ ਤੇ



ਫਸਲ ਦੀ ਕਣਕੂਤ ਆਦਿ ਵੇਖਣ ਲਈ ਰਾਇ ਭੋਇੰ ਭੱਟੀ ਦੀ ਜਾਗੀਰ ਵਿਚ ਜਾਂਦੇ ਰਹਿੰਦੇ ਸਨ। ਇਸ ਜਾਣ-ਪਛਾਣ ਤੇ ਰੁਤਬੇ ਦੇ ਸਦਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਭੈਣ ਬੇਬੇ ਨਾਨਕੀ ਜੀ ਉਸ ਨਾਲ ਪਰਣਾਈ ਗਈ ਸੀ।

ਚੂਹੜ-ਕਾਣੇ ਦੇ ਜੰਗਲਾਂ ਵਿਚ ਜਦੋਂ ਭਾਈ ਬਾਲਾ ਤੇ ਗੁਰੂ ਨਾਨਕ ਨੇ ਕਈਆਂ ਦਿਨਾਂ ਦੇ ਭੁਖੇ-ਤਿਹਾਏ ਸੰਤੋਖੀ ਸਾਧੂਆਂ ਨੂੰ ਪ੍ਰਸ਼ਾਦ ਛਕਾ ਕੇ 'ਖਰਾ ਸੌਦਾ' ਕੀਤਾ ਤਾਂ ਦੁਨੀਆਂਦਾਰੀ ਵਿਚ ਗਲਤਾਨ ਮਹਿਤਾ ਕਾਲੂ ਜੀ (ਕਲਿਆਣ ਚੰਦ) ਨੇ ਇਕਲੌਤੇ ਤੇ ਅਤਿਅੰਤ ਲਾਡਲੇ ਪੁੱਤਰ ਨੂੰ ਝਿੜਕ-ਝੰਬ ਕੀਤੀ। ਤਦ ਬੇਬੇ ਨਾਨਕੀ ਤੇ ਰਾਇ ਬੁਲਾਰ ਨੇ, ਜੋ ਬਾਲ-ਗੁਰੂ ਦੇ ਅਨੋਖੇ ਕੌਤਕ ਵੇਖ ਕੇ ਸਾਦਿਕ ਸਿੱਖ ਬਣ ਚੁਕੇ ਸਨ, ਬੜਾ ਦੁੱਖ ਮੰਨਿਆਂ। ਦੋਹਾਂ ਗੁਰੂ-ਭਗਤਾਂ ਨੇ ਮਹਿਤਾ ਜੈ ਰਾਮ ਨਾਲ ਗੱਲ ਗਿਣ-ਮਿਥ ਕੇ ਤੇ ਮਹਿਤਾ ਕਾਲੂ ਜੀ ਨੂੰ ਰਜ਼ਾ-ਮੰਦ ਕਰਕੇ ਸੰਮਤ ੧੫੪੩ ਬਿਕ੍ਰਮੀ (੧੪੮੬ ਈ:) ਵਿਚ ਬਾਬਾ ਗੁਰੂ ਨਾਨਕ ਤੇ ਭਾਈ ਬਾਲੇ ਨੂੰ, ਸੁਲਤਾਨ ਪੁਰ, ਜਿਥੇ ਕਿ ਨਵਾਬ ਤੇ ਮਹਿਤਾ ਜੈ ਰਾਮ ਜੀ ਪੱਕੀ ਰਿਹਾਇਸ਼ ਰੱਖਦੇ ਸਨ, ਭੇਜ ਦਿੱਤਾ।

ਰਾਇ ਬੁਲਾਰ ਚੂੰਕਿ ਬੜਾ ਨੇਕ, ਦਾਨਾਂ ਤੇ ਸਰਕਾਰੇ ਦਰਬਾਰ ਮੰਨਿਆਂ ਪਰਮੰਨਿਆਂ ਅਹਿਲਕਾਰ ਸੀ, ਮਗਰੋਂ ਛੇਤੀ ਹੀ ਸੰਨ ੮੯੫ ਹਿਜਰੀ (੧੫੪੬-੪੭) ਬਿਕ੍ਰਮੀ ੧੪੯੦ ਈਸਵੀ ਤੋਂ ਸੁਲਤਾਨ ਪੁਰ ਸਿਕੰਦਰ 'ਲੋਧੀ' ਦਾ ਵੱਡਾ ਵਜ਼ੀਰ (ਵਜ਼ੀਰ ਮੁਤਲਿਕ) ਭੀ ਬਣ ਗਿਆ ਸੀ। ਇਸ ਲਈ ਉਸ ਦੀ ਸਿਫਾਰਸ਼ ਅਤੇ ਮਹਿਤਾ ਜੈ ਰਾਮ ਜੀ ਦੀ ਜ਼ਮਾਨਤ ਪੁਰ ਨਵਾਬ ਸਾਹਿਬ ਨੇ ਗੁਰੂ ਨਾਨਕ ਨੂੰ ਆਪਣਾ ਘਰੋਗੀ ਮੋਦੀ (ਸਟੋਰ ਕੀਪਰ) ਬਣਾ ਲਿਆ। ਭਾਈ ਬਾਲਾ ਅਤੇ ਗੁਰੂ ਨਾਨਕ ਜੀ ਕਈ ਵਰ੍ਹੇ ਇਹ ਕਾਰ ਕਮਾਉਂਦੇ ਰਹੇ ਅਤੇ ਮੁਸਲਮਾਨ ਆਲਿਮਾਂ ਨੂੰ ਮਿਲ-ਗਿਲ ਕੇ ਇਸਲਾਮ ਸਬੰਧੀ ਗਿਆਨ ਗੋਸ਼ਟੀ ਵੀ ਕਰਦੇ ਰਹੇ। ਏਥੋਂ ਦੇ ਵਸੇਬੇ ਸਮੇਂ ਹੀ ਗੁਰੂ ਨਾਨਕ ਦੇਵ ਜੀ ਦੀ ਸ਼ਾਦੀ ਤੇ ਖਾਨਾ-ਅਬਾਦੀ ਬਟਾਲੇ ਹੋਈ। ਸੁਲਤਾਨ ਪੁਰ ਵਿਚ ਲੋੜਵੰਦਾਂ ਨੂੰ ਗੁਰੂ ਜੀ ਨੇ ਅੰਨ-ਵਸਤ੍ਰ ਦਾਨ ਕਰ ਕੇ ਲੋਕਾਂ ਵਿਚ ਮਾਨ-ਸਨਮਾਨ ਪ੍ਰਾਪਤ ਕੀਤਾ।

ਇਸੇ ਸੁਭਾਗ ਨਗਰੀ ਵਿਚ ਰਹਿੰਦੇ ਹੋਏ ਸੱਚੇ ਸਾਹਿਬ ਦੀ ਦਰਗਾਹੇ 'ਜਗਤ-ਗੁਰਤਾ' ਦਾ ਜੋੜ-ਜਾਮਾ (ਸਿਰਪਾਉ) ਗੁਰੂ ਜੀ ਨੇ ਪੈਧਾ (ਪਹਿਨਿਆਂ)

ਸਾਹਮਣੇ ਆਇਆ ਹੈ।

ਇਹਨਾਂ ਕੁਝ ਸਾਲਾਂ ਵਿਚ ਸੱਤਾਂ ਮਹਾਂਪੁਰਸ਼ਾਂ ਨੇ ਸਿੱਖ ਸੰਗਤ ਦੇ ਦਾਨ ਨਾਲ ਕਾਰ-ਸੇਵਾ ਅਧੀਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਆਗਿਆ ਅਤੇ ਹਦਾਇਤ ਅਨੁਸਾਰ ਕਈ ਗੁਰਦਵਾਰਾ ਸਾਹਿਬਾਨ ਦੀਆਂ ਬਹੁਤ ਸੁੰਦਰ ਤੇ ਰਮਣੀਕ ਨਵੀਆਂ ਇਮਾਰਤਾਂ ਦੀ ਉਸਾਰੀ ਵੀ ਕੀਤੀ ਹੈ। ਜਿਵੇਂ--

ਗੁਰਦੁਆਰਾ ਸ੍ਰੀ ਹੱਟ ਸਾਹਿਬ, ਗੁਰਦੁਆਰਾ ਸ੍ਰੀ ਗੁਰੂ ਕਾ ਬਾਗ, ਗੁਰ-ਦੁਆਰਾ ਸ੍ਰੀ ਕੋਠੜੀ ਸਾਹਿਬ, ਗੁਰਦੁਆਰਾ ਸ੍ਰੀ ਸੰਤ ਘਾਟ, ਗੁਰਦੁਆਰਾ ਸ੍ਰੀ ਅੰਤਰਯਾਮਤਾ ਸਾਹਿਬ ਅਤੇ ਗੁਰਦੁਆਰਾ ਬੇਬੇ ਨਾਨਕੀ ਜੀ। ਇਸ ਤਰ੍ਹਾਂ ਇਹ ਮਹਾਨ ਧਾਰਮਿਕ ਅਸਥਾਨ ਦੀ ਸ਼ੋਭਾ ਤੇ ਸ਼ਾਨ ਬਹੁਤ ਉੱਚੀ ਹੋਈ ਹੈ।

ਸੁਲਤਾਨ ਪੁਰ ਲੋਧੀ ਨਗਰ ਵਿਚ ਸੁਸ਼ੋਭਤ ਆਧੁਨਿਕ ਇਤਿਹਾਸਕ ਗੁਰਦਵਾਰਿਆਂ ਤੋਂ ਇਲਾਵਾ ਇਸ ਤਹਿਸੀਲ ਦੇ ਅੰਦਰ ਹੋਰ ਵੀ ਇਤਿਹਾਸਕ ਗੁਰਦਵਾਰੇ ਮੌਜੂਦ ਹਨ, ਜਿਵੇਂ-ਪਿੰਡ ਡੱਲਾ ਵਿਚ ਕਈ ਇਤਿਹਾਸਕ ਗੁਰਦਵਾਰੇ ਮੌਜੂਦ ਹਨ। ਬਹੁਤ ਮਸ਼ਹੂਰ ਗੁਰਦਵਾਰਾ ਬਾਉਲੀ ਸਾਹਿਬ ਹੈ। ਪਿੰਡ ਭਰੋਆਣਾ ਵਿਚ ਗੁਰਦਵਾਰਾ ਰਬਾਬ ਸਰ ਹੈ, ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਦੇਸ਼ ਤੇ ਭਾਈ ਮਰਦਾਨੇ ਨੂੰ ਰਬਾਬ ਪ੍ਰਾਪਤ ਹੋਈ ਸੀ। ਪਿੰਡ ਬੂਲਪੁਰ ਨੇੜੇ ਸਮਾਧ ਸੰਤ ਦਰਬਾਰਾ ਸਿੰਘ ਇਕ ਸੁੰਦਰ ਗੁਰਦਵਾਰਾ ਹੈ। ਪਿੰਡ ਠੱਟਾ ਨੇੜੇ ਗੁਰਦਵਾਰਾ ਦਮਦਮਾ ਸਾਹਿਬ ਸ਼੍ਰੋਮਣੀ ਕਮੇਟੀ ਦੇ ਅਧਿਕਾਰ ਖੇਤਰ ਵਿਚ ਹੈ।

## ਸਿੱਖ ਇਤਿਹਾਸ ਵਿਚ ਸੁਲਤਾਨ ਪੁਰ ਲੋਧੀ ਦੀ ਮਹਾਨਤਾ

ਸਤਿਗੁਰੂ ਨਾਨਕ ਦੇਵ ਜੀ ਜਦੋਂ ਚੜ੍ਹਦੀ ਜਵਾਨੀ ਵਿਚ ਇਥੇ ਪਹੁੰਚੇ ਓਦੋਂ ਨਵਾਬ ਦੌਲਤ ਖਾਨ ਲੋਧੀ ਲਾਹੌਰ ਸੂਬੇ ਦਾ ਵੱਡਾ ਹਾਕਿਮ ਸੀ ਅਤੇ ਸੁਲਤਾਨ ਪੁਰ ਦਾ ਇਲਾਕਾ ਉਸ ਦੀ ਜਾਗੀਰ ਵਿਚ ਸ਼ਾਮਲ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਜਾ ਜੀ ਮਹਿਤਾ ਜੈਰਾਮ ਨਵਾਬ ਸਾਹਿਬ ਦਾ ਆਮਿਲ (ਕਰਿੰਦਾ) ਸੀ। ਮਹਿਤਾ ਜੀ ਹਰ ਸਾਲ ਕੱਛ (ਪੈਦਾਇਸ਼) ਕਰਨ ਤੇ



ਫਸਲ ਦੀ ਕਣਕੂਤ ਆਦਿ ਵੇਖਣ ਲਈ ਰਾਇ ਭੋਇੰ ਭੱਟੀ ਦੀ ਜਾਗੀਰ ਵਿਚ ਜਾਂਦੇ ਰਹਿੰਦੇ ਸਨ। ਇਸ ਜਾਣ-ਪਛਾਣ ਤੇ ਰੁਤਬੇ ਦੇ ਸਦਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਭੈਣ ਬੇਬੇ ਨਾਨਕੀ ਜੀ ਉਸ ਨਾਲ ਪਰਣਾਈ ਗਈ ਸੀ।

ਚੂਹੜ-ਕਾਣੇ ਦੇ ਜੰਗਲਾਂ ਵਿਚ ਜਦੋਂ ਭਾਈ ਬਾਲਾ ਤੇ ਗੁਰੂ ਨਾਨਕ ਨੇ ਕਈਆਂ ਦਿਨਾਂ ਦੇ ਭੁਖੇ-ਤਿਹਾਏ ਸੰਤੋਖੀ ਸਾਧੂਆਂ ਨੂੰ ਪ੍ਰਸ਼ਾਦ ਛਕਾ ਕੇ 'ਖਰਾ ਸੌਦਾ' ਕੀਤਾ ਤਾਂ ਦੁਨੀਆਂਦਾਰੀ ਵਿਚ ਗਲਤਾਨ ਮਹਿਤਾ ਕਾਲੂ ਜੀ (ਕਲਿਆਣ ਚੰਦ) ਨੇ ਇਕਲੌਤੇ ਤੇ ਅਤਿਅੰਤ ਲਾਡਲੇ ਪੁੱਤਰ ਨੂੰ ਝਿੜਕ-ਝੰਬ ਕੀਤੀ। ਤਦ ਬੇਬੇ ਨਾਨਕੀ ਤੇ ਰਾਇ ਬੁਲਾਰ ਨੇ, ਜੋ ਬਾਲ-ਗੁਰੂ ਦੇ ਅਨੋਖੇ ਕੌਤਕ ਵੇਖ ਕੇ ਸਾਦਿਕ ਸਿੱਖ ਬਣ ਚੁਕੇ ਸਨ, ਬੜਾ ਦੁੱਖ ਮੰਨਿਆਂ। ਦੋਹਾਂ ਗੁਰੂ-ਭਗਤਾਂ ਨੇ ਮਹਿਤਾ ਜੈ ਰਾਮ ਨਾਲ ਗੱਲ ਗਿਣ-ਮਿਥ ਕੇ ਤੇ ਮਹਿਤਾ ਕਾਲੂ ਜੀ ਨੂੰ ਰਜ਼ਾ-ਮੰਦ ਕਰਕੇ ਸੰਮਤ ੧੫੪੩ ਬਿਕ੍ਰਮੀ (੧੪੮੬ ਈ:) ਵਿਚ ਬਾਬਾ ਗੁਰੂ ਨਾਨਕ ਤੇ ਭਾਈ ਬਾਲੇ ਨੂੰ, ਸੁਲਤਾਨ ਪੁਰ, ਜਿਥੇ ਕਿ ਨਵਾਬ ਤੇ ਮਹਿਤਾ ਜੈ ਰਾਮ ਜੀ ਪੱਕੀ ਰਿਹਾਇਸ਼ ਰੱਖਦੇ ਸਨ, ਭੇਜ ਦਿੱਤਾ।

ਰਾਇ ਬੁਲਾਰ ਚੂੰਕਿ ਬੜਾ ਨੇਕ, ਦਾਨਾਂ ਤੇ ਸਰਕਾਰੇ ਦਰਬਾਰ ਮੰਨਿਆਂ ਪਰਮੰਨਿਆਂ ਅਹਿਲਕਾਰ ਸੀ, ਮਗਰੋਂ ਛੇਤੀ ਹੀ ਸੰਨ ੮੯੫ ਹਿਜਰੀ (੧੫੪੬-੪੭) ਬਿਕ੍ਰਮੀ ੧੪੯੦ ਈਸਵੀ ਤੋਂ ਸੁਲਤਾਨ ਪੁਰ ਸਿਕੰਦਰ 'ਲੋਧੀ' ਦਾ ਵੱਡਾ ਵਜ਼ੀਰ (ਵਜ਼ੀਰ ਮੁਤਲਿਕ) ਭੀ ਬਣ ਗਿਆ ਸੀ। ਇਸ ਲਈ ਉਸ ਦੀ ਸਿਫਾਰਸ਼ ਅਤੇ ਮਹਿਤਾ ਜੈ ਰਾਮ ਜੀ ਦੀ ਜ਼ਮਾਨਤ ਪੁਰ ਨਵਾਬ ਸਾਹਿਬ ਨੇ ਗੁਰੂ ਨਾਨਕ ਨੂੰ ਆਪਣਾ ਘਰੋਗੀ ਮੋਦੀ (ਸਟੋਰ ਕੀਪਰ) ਬਣਾ ਲਿਆ। ਭਾਈ ਬਾਲਾ ਅਤੇ ਗੁਰੂ ਨਾਨਕ ਜੀ ਕਈ ਵਰ੍ਹੇ ਇਹ ਕਾਰ ਕਮਾਉਂਦੇ ਰਹੇ ਅਤੇ ਮੁਸਲਮਾਨ ਆਲਿਮਾਂ ਨੂੰ ਮਿਲ-ਗਿਲ ਕੇ ਇਸਲਾਮ ਸਬੰਧੀ ਗਿਆਨ ਗੋਸ਼ਟੀ ਵੀ ਕਰਦੇ ਰਹੇ। ਏਥੋਂ ਦੇ ਵਸੇਬੇ ਸਮੇਂ ਹੀ ਗੁਰੂ ਨਾਨਕ ਦੇਵ ਜੀ ਦੀ ਸ਼ਾਦੀ ਤੇ ਖਾਨਾ-ਅਬਾਦੀ ਬਟਾਲੇ ਹੋਈ। ਸੁਲਤਾਨ ਪੁਰ ਵਿਚ ਲੋੜਵੰਦਾਂ ਨੂੰ ਗੁਰੂ ਜੀ ਨੇ ਅੰਨ-ਵਸਤ੍ਰ ਦਾਨ ਕਰ ਕੇ ਲੋਕਾਂ ਵਿਚ ਮਾਨ-ਸਨਮਾਨ ਪ੍ਰਾਪਤ ਕੀਤਾ।

ਇਸੇ ਸੁਭਾਗ ਨਗਰੀ ਵਿਚ ਰਹਿੰਦੇ ਹੋਏ ਸੱਚੇ ਸਾਹਿਬ ਦੀ ਦਰਗਾਹੇ 'ਜਗਤ-ਗੁਰਤਾ' ਦਾ ਜੋੜ-ਜਾਮਾ (ਸਿਰਪਾਉ) ਗੁਰੂ ਜੀ ਨੇ ਪੈਧਾ (ਪਹਿਨਿਆਂ)

ਅਤੇ 'ਨਉ ਨਿਧਿ ਨਾਮੁ ਗਰੀਬੀ' ਦੀ ਦਾਤ ਪਾਈ । ਓੜਕ ਏਥੋਂ ਹੀ ਫ਼ਕੀਰੀ ਭੇਖ (ਵੇਸ) ਬਣਾ ਕੇ 'ਸੱਚ ਧਰਮ' ਦਾ ਢੰਡੋਰਾ ਦੇਣ ਚੜ੍ਹੇ ਅਤੇ 'ਉਦਾਸੀ ਤਿਆਗੀ ਤੇ ਸੰਸਾਰ ਯਾਤਰਾ ਦੀ ਰੀਤਿ ਚਲਾਈ ।' ਇਸ ਵਾਸਤੇ ਸੁਲਤਾਨ ਪੁਰ ਨਗਰ, ਸਿੱਖਾਂ ਲਈ 'ਬੁਧ-ਗਯਾ', ਯੇਰੋਸ਼ਲਿਮ ਅਤੇ 'ਮੱਕਾ ਮੁਅੱਜ਼ਮਾ ਦੇ ਸਮਾਨ' ਮੰਨਣ ਤੇ ਪੂਜਣ ਯੋਗ ਧਰਮ-ਅਸਥਾਨ ਹੈ ।

ਇਸ ਤੋਂ ਬਿਨਾਂ ਗੁਰੂ-ਬਾਬੇ ਦੇ ਤੀਜੇ ਜੋਤ-ਜਾਮੇ ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਇਲਮੁ-ਫ਼ਜ਼ਲ-ਭਰਪੂਰ ਨੱਗਰ ਦੇ ਗੁਆਂਢ, ਨਵੀਂ ਵਸੀ ਵਸਤੀ ਗੋਇੰਦ-ਵਾਲ ਵਿਚ ਵੀਹ-ਬਾਈ ਵਰ੍ਹੇ ਬਿਰਾਜ ਕੇ ਰਾਜ-ਯੋਗ ਕਮਾਇਆ ਅਤੇ ਏਥੋਂ ਦੇ ਵਸਨੀਕ ਆਲਿਮਾਂ ਪਾਸੋਂ ਆਪਣੇ ਸਨਬੰਧੀਆਂ ਤੇ ਹਜ਼ੂਰੀ ਗੁਰੂ ਸਿੱਖਾਂ ਨੂੰ ਵਿਦਿਆ ਦਵਾ ਕੇ, ਇਸਲਾਮੀ ਰਹੁ-ਰੀਤ ਤੋਂ ਜਾਣੂੰ ਕਰਾਇਆ, ਇਸਲਾਮੀ ਰਹਿਣੀ-ਬਹਿਣੀ ਤੇ ਸ਼ਾਹੀ ਦਰਬਾਰ ਦੇ ਅਦਬ-ਅਦਾਬ ਦੀ ਵਿਸ਼ੇਸ਼-ਵਾਕਫ਼ੀਅਤ ਭਾਈ ਗੁਰਦਾਸ ਆਦਿਕਾਂ ਨੇ ਜਾਪਦਾ ਹੈ, ਇਥੋਂ ਹੀ ਹਾਸਲ ਕੀਤੀ ਸੀ ।







ਗੁਰਦੁਆਰਾ ਸ੍ਰੀ ਅੰਤਰਯਾਤਮਾ ਸਾਹਿਬ
Gurdwara Sri Antaryatma Sahib

## ਸੁਲਤਾਨ ਪੁਰ ਵਿਚ

# ਇਤਿਹਾਸਕ ਯਾਦਗਾਰਾਂ

## (੧) ਗੁਰਦੁਆਰਾ ਬੇਰ ਸਾਹਿਬ—

ਸ੍ਰੀ ਗੁਰੂ ਨਾਨਕ ਦੇਵ ਜੀ ਸੁਲਤਾਨ ਪੁਰ ਰਹਿੰਦਿਆਂ ਹਰ ਰੋਜ਼ ਅੰਮ੍ਰਿਤ ਵੇਲੇ ਏਥੇ ਦਰਿਆ 'ਵੇਈਂ' ਕੰਢੇ ਖਲੋਤੀ ਇਕ ਬੇਰੀ ਹੇਠ ਬਸਤਰ ਲਾਹ ਕੇ ਇਸ਼ਨਾਨ ਕਰਦੇ ਅਤੇ 'ਵਾਹਿਗੁਰੂ' ਦੇ ਧਿਆਨ ਵਿਚ ਮਗਨ ਹੋ ਜਾਂਦੇ ਸਨ। ਦਿਨ ਚੜ੍ਹਦੇ ਹੀ ਆਪ ਘਰ ਪਰਤਦੇ ਅਤੇ ਮੋਦੀਖਾਨੇ ਦੀ ਕਾਰ ਨਿਭਾਉਂਦੇ।

ਇਥੇ ਉਸ ਸਮੇਂ ਇਕ ਦਰਵੇਸ਼ ਅੱਲਾਹ ਦਿੱਤਾ, ਜਿਸ ਨੂੰ 'ਖਰਬੂਜ਼ ਸ਼ਾਹ' ਭੀ ਕਹਿੰਦੇ ਸਨ, ਰਹਿੰਦਾ ਸੀ, ਜੋ ਗੁਰੂ ਮਹਾਰਾਜ ਦਾ ਭਗਤ ਬਣ ਗਿਆ। ਅਖੀਰਲੇ ਦਿਨਾਂ ਵਿਚ, ਜਦ ਗੁਰੂ ਮਹਾਰਾਜ ਜੀ ਉਦਾਸੀ ਬ੍ਰਿਤੀ ਧਾਰ ਕੇ, ਏਥੋਂ ਟੁਰਨ ਲੱਗੇ ਤਾਂ ਇਸ ਫ਼ਕੀਰ ਨੇ ਅਰਜ਼ ਕੀਤੀ, ਕਿ 'ਹਜ਼ੂਰ ! ਮੈਂ ਆਪ ਜੀ ਦੇ ਦਰਸ਼ਨ ਬਗੈਰ ਨਹੀਂ ਰਹਿ ਸਕਦਾ, ਹੁਣ ਆਪ ਦੇ ਦਰਸ਼ਨ ਕਿਵੇਂ ਤੇ ਕਦੋਂ ਹੋਣਗੇ ?

ਗੁਰੂ ਸਾਹਿਬ ਨੇ ਉਸ ਵੇਲੇ ਇਸ ਬੇਰੀ ਵੱਲ ਸੈਨਤ ਕਰ ਕੇ, ਬਚਨ ਕੀਤਾ ਕਿ 'ਇਸ ਦੇ ਦਰਸ਼ਨ ਕਰ ਲਿਆ ਕਰਨੇ, ਸਾਡੇ ਦਰਸ਼ਨ ਹੋ ਜਾਇਆ ਕਰਨਗੇ।'

ਫ਼ਕੀਰ ਕਹਿਣ ਲੱਗਾ – 'ਇਹ ਬ੍ਰਿਛ ਤਾਂ ਸਦਾ ਕਾਇਮ ਰਹਿਣ ਵਾਲੀ ਵਸਤੂ ਨਹੀਂ ਹੈ। ਜਲ ਦਾ ਹੜ੍ਹ, ਇਸ ਨੂੰ ਰੋੜ੍ਹ ਖੜੇ, ਯਾ ਕੋਈ ਮੂਰਖ ਵੱਢ ਹੀ ਘੱਤੇ, ਤਦ ਕੀ ਬਣੇਗਾ ?'

ਗੁਰੂ ਜੀ ਨੇ ਫੁਰਮਾਇਆ—'ਸਾਈਂ ਜੀ ! ਯਕੀਨ ਰੱਖੋ, ਇਹ 'ਬੇਰੀ' ਸਦਾ ਕਾਇਮ ਰਹੇਗੀ। ਇਸ ਦੀਆਂ ਜੜ੍ਹਾਂ ਪਤਾਲ ਵਿਚ ਲੱਗੀਆਂ ਸਮਝੋ। ਲੋਕੀਂ ਇਥੋਂ ਮੁਰਾਦਾਂ ਹਾਸਿਲ ਕਰਿਆ ਕਰਨਗੇ।'

ਇਸ ਇਤਿਹਾਸਕ ਅਸਥਾਨ ਤੇ ਇਸ ਵੇਲੇ ਇਕ ਆਲੀਸ਼ਾਨ ਇਮਾਰਤ ਸੁਭਾਇਮਾਨ ਹੈ, ਜਿਸ ਦਾ ਨਾਮ 'ਗੁਰਦੁਆਰਾ ਬੇਰ ਸਾਹਿਬ' ਹੈ। ਸਾਡੇ ਦੇਸ਼ ਦਾ ਇਹ ਇਕ ਬਹੁਤ ਵੱਡਾ ਗੁਰਦੁਆਰਾ ਹੈ। ਇਥੇ ਸੰਗਤਾਂ ਨੂੰ ਉਸ ਇਤਿਹਾਸਕ

ਬੇਰੀ ਦੇ ਦਰਸ਼ਨ ਹੁੰਦੇ ਹਨ ਅਤੇ ਲੋੜਵੰਦ ਲੋਕ ਇਥੋਂ ਮੁਰਾਦਾਂ ਹਾਸਲ ਕਰਦੇ ਹਨ।

ਗੁਰਦੁਆਰਾ ਸ੍ਰੀ ਬੇਰ ਸਾਹਿਬ ਦੇ ਨਾਲ ਹੀ ਬਹੁਤ ਵੱਡਾ ਮੰਜੀ ਸਾਹਿਬ ਦੀਵਾਨ ਅਸਥਾਨ ਹੈ, ਜਿਥੇ ਕਾਲੀ ਵੇਈਂ ਨਦੀ ਦੇ ਕੰਢੇ 'ਤੇ ਸੁੰਦਰ ਇਸ਼ਨਾਨ ਘਰ ਤੇ ੧੩ ਸੁੰਦਰ ਪੌੜੀਆਂ ਬਣੀਆਂ ਹੋਈਆਂ ਹਨ ਤਾਂ ਕਿ ਸ਼ਰਧਾਲੂ ਯਾਤਰੀ ਸਹਿਜੇ ਹੀ ਚਰਨਾਮ੍ਰਿਤ ਲੈ ਸਕਣ ਤੇ ਇਸ਼ਨਾਨ ਕਰ ਸਕਣ। ਦੂਸਰੇ ਪਾਸੇ ਇਕ ਬੜੀ ਸੁੰਦਰ ਗੁਰੂ ਨਾਨਕ ਦੇਵ ਲੰਗਰ ਦੀ ਇਮਾਰਤ ਹੈ ਅਤੇ ਇਕ ਪਾਸੇ ਤੇ ਸ੍ਰੀ ਗੁਰੂ ਨਾਨਕ ਨਿਵਾਸ ਦੀ ਦੋ ਮੰਜ਼ਲਾ ਇਮਾਰਤ ਉਸਾਰੀ ਅਧੀਨ ਹੈ, ਜੋ ਮੁਕੰਮਲ ਹੋਣ ਤੇ ਬਹੁਤ ਸੁੰਦਰ ਪ੍ਰਭਾਵ ਦੇਵੇਗੀ। ਸਟਾਫ਼ ਦੇ ਰਿਹਾਇਸ਼ੀ ਕੁਆਰਟਰ ਹਨ ਅਤੇ ਸੁੰਦਰ ਦਰਸ਼ਨੀ ਡਿਉੜੀ ਨਾਲ ਕੜਾਹ ਪ੍ਰਸ਼ਾਦ, ਗੁਰਮਤ ਪੁਸਤਕਾਲਿਆ, ਅਤੇ ਹੋਰ ਕਮਰੇ ਹਨ। ਇਹ ਅਤੀ ਸੁੰਦਰ ਗੁਰਦੁਆਰਾ ਕੰਪਲੈਕਸ ਨਿਹਾਇਤ ਹੀ ਖ਼ੂਬਸੂਰਤ ਸਰੂਪ ਧਾਰਨ ਕਰ ਰਿਹਾ ਹੈ। ਏਥੇ ਸੰਗਤਾਂ ਬੜੇ ਉਤਸ਼ਾਹ ਨਾਲ ਅਖੰਡ ਪਾਠ ਸਾਹਿਬ ਕਰਵਾਉਂਦੀਆਂ ਹਨ ਅਤੇ ਵੱਡੀ ਗਿਣਤੀ ਵਿਚ ਹਜ਼ਾਰਾਂ ਲੋਕ ਮੱਸਿਆ ਨੂੰ ਦਰਸ਼ਨਾਂ ਲਈ ਆਉਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਤੇ ਹਰ ਸਾਲ ਬਹੁਤ ਰੌਣਕ ਹੁੰਦੀ ਹੈ ਅਤੇ ਦੇਸ਼ਾਂ ਵਿਦੇਸ਼ਾਂ ਤੋਂ ਲੱਖਾਂ ਸ਼ਰਧਾਲੂ ਇਥੇ ਯਾਤਰਾ ਲਈ ਆਉਂਦੇ ਹਨ।

## (੨) ਭੋਰਾ ਸਾਹਿਬ–

ਇਹ ਸਥਾਨ, ਜੋ ਗੁਰਦੁਆਰਾ ਸਾਹਿਬ ਦੇ ਅੰਦਰ ਪ੍ਰਕਾਸ਼ ਸਥਾਨ ਦੇ ਹੇਠਾਂ ਹੈ, ਗੁਰੂ ਨਾਨਕ ਦੇਵ ਜੀ ਦੇ ਤਪ-ਸਥਾਨ ਨਾਮ ਨਾਲ ਮਸ਼ਹੂਰ ਹੈ। ਇਸ ਤਪ-ਸਥਾਨ ਦੀ ਨਿਸ਼ਾਨੀ ਵਜੋਂ ਇਥੇ ਇਕ ਥੜ੍ਹਾ (ਦਮਦਮਾ) ਵੀ ਹੈ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਬਿਰਾਜਦੇ ਸਨ।

## (੩) ਗੁਰਦੁਆਰਾ ਸ੍ਰੀ ਹੱਟ ਸਾਹਿਬ–

ਗੁਰਦੁਆਰਾ ਕਿਲ੍ਹੇ ਦੇ ਦੱਖਣ ਵੱਲ ਸਰਕਾਰੀ ਸਰਾਇ ਦੇ ਪਿਛਲੇ ਪਾਸੇ ਹੈ। ਇਸ ਦੇ ਨਾਲ ਹੀ ਪਿੱਛੇ ਇਕ ਥੇਹ ਹੈ, ਜੋ ਉਸ ਸਮੇਂ ਦੇ ਨਵਾਬਾਂ ਦੇ ਮਹਿਲਾਂ ਦਾ ਬਚਿਆਂ-ਖੁਚਿਆ ਨਿਸ਼ਾਨ ਹੈ। ਪੁਰਾਣੇ ਥੇਹ ਵਾਲੀ ਥਾਂ 'ਤੇ ਅੱਜ ਕੱਲ੍ਹ





ਗੁਰਦੁਆਰਾ ਸ੍ਰੀ ਕੋਠਰੀ ਸਾਹਿਬ
**Gurdwara Sri Kothri Sahib**



ਗੁਰਦੁਆਰਾ ਗੁਰੂ ਕਾ ਬਾਗ
Gurdwara Guru Ka Bagh

ਗੁਰੂ ਨਾਨਕ ਕਾਲਜ ਸੁਲਤਾਨ ਪੁਰ ਲੋਧੀ ਦੇ ਤਿੰਨ ਅਕਾਦਮਿਕ ਬਲਾਕ ਅਤੇ ਖੇਡ ਮੈਦਾਨ ਸਥਿਤ ਹਨ । ਇਸੇ ਜਗ੍ਹਾ ਦੇ ਨਾਲ ਲੱਗਦੀ ਗੁਰਦੁਆਰਾ ਸਾਹਿਬ ਦੀ ਪਹਿਲਾਂ ਪੁਰਾਣੀ ਇਮਾਰਤ ਸੀ, ਜਿਥੇ ਹੁਣ ਨਵਾਂ ਹਰਿਮੰਦਰ ਸਾਹਿਬ ਅਤੇ ਸਰੋਵਰ ਬਣ ਗਿਆ ਹੈ । ਪਹਿਲਾਂ ਇਹ ਨਵਾਬ ਦੌਲਤ ਖਾਨ ਦਾ ਆਪਣਾ 'ਮੋਦੀਖਾਨਾ' ਸੀ ਤੇ ਗੁਰੂ ਨਾਨਕ ਦੇਵ ਜੀ ਇਥੋ 'ਮੋਦੀ' ਦਾ ਵਿਵਹਾਰ ਕਰਦੇ ਅਕਾਲ ਪੁਰਖ ਦੇ ਪਿਆਰ ਵਿਚ 'ਤੇਰਾ ਹਾਂ', 'ਤੇਰਾ ਹਾਂ' ਉਚਾਰ ਕੇ ਬੇ-ਗਿਣਤ ਲੋੜਵੰਦਾਂ ਦੀਆਂ ਝੋਲੀਆਂ ਭਰਦੇ ਰਾਜ਼ਕ ਉਤੇ ਭਰੋਸੇ ਦਾ ਦਾਨ ਬਖਸ਼ਦੇ ਰਹੇ ਸਨ ।

ਇਸੇ ਗੁਰਦੁਆਰੇ ਦੇ ਇਕ ਕਮਰੇ ਵਿਚ ਸੰਗ-ਮਰਮਰ ਦੇ ਛੋਟੇ ਜਿਹੇ ਚੌਤਰੇ ਉਪਰ ਉਹ ਵੱਟੇ ਵੀ ਸੁਸ਼ੋਭਿਤ ਹਨ, ਜਿਨ੍ਹਾਂ ਨੂੰ ਹਰਮਨ ਪਿਆਰੇ ਗੁਰੂ ਨਾਨਕ ਦੇਵ ਜੀ ਦੇ ਕਰ-ਕਮਲਾਂ ਦੀ ਛੁਹ ਪ੍ਰਾਪਤ ਹੋਈ ਹੈ । ਸੰਗਤਾਂ ਉਹਨਾਂ ਵੱਟਿਆਂ ਦੇ ਦਰਸ਼ਨ ਕਰਕੇ ਗੁਰੂ ਨਾਨਕ-ਛੁਹ ਦਾ ਸੁਆਦ ਮਾਣਦੀਆਂ ਹਨ । ਇਥੇ ਹਰੇਕ ਸਾਲ ਕੱਤਕ ਸੁਦੀ ਪੂਰਨਮਾਸ਼ੀ ਅਤੇ ਸਰਾਧਾਂ ਦੀ ਦਸਵੀਂ ਨੂੰ ਜੋੜ-ਮੇਲ ਹੁੰਦਾ ਹੈ।

## (੪) ਗੁਰਦੁਆਰਾ ਸ੍ਰੀ ਗੁਰੂ ਕਾ ਬਾਗ–

ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਘਰ ਹੈ, ਜਿਥੇ ਗੁਰੂ ਜੀ ਦੀ ਸ਼ਾਦੀ ਹੋਣ ਪਿਛੋਂ ਬੀਬੀ ਨਾਨਕੀ ਤੋਂ ਅਲੱਗ ਹੋ ਕੇ ਪ੍ਰਵਾਰ ਸਮੇਤ ਰਹਿੰਦੇ ਸਨ। ਇਸੇ ਘਰ (ਦੇਖੋ, ਭਾਈ ਸੰਤੋਖ ਸਿੰਘ ਕ੍ਰਿਤ ਗੁਰੂ ਨਾਨਕ ਪ੍ਰਕਾਸ਼, ਪੂਰਬਾਰਧ, ਅਧਿਆਇ ੨੪) ਵਿਚ ਬਾਬਾ ਸ੍ਰੀ ਚੰਦ ਜੀ ਅਤੇ ਬਾਬਾ ਲਖਮੀ ਦਾਸ ਜੀ ਦਾ ਜਨਮ ਹੋਇਆ ਸੀ । ਏਥੇ ਬਾਬਾ ਸ੍ਰੀ ਚੰਦ ਜੀ ਦੀ ਇਕ ਬੈਰਾਗਣ ਹੈ । ਇਸ ਥਾਂ ਚੂੰਕਿ ਗੁਰੂ ਜੀ ਦਾ ਬਾਗ-ਪਰਿਵਾਰ ਵਧਿਆ-ਫੁਲਿਆ ਸੀ, ਇਸ ਕਰਕੇ ਇਸ ਨੂੰ 'ਗੁਰੂ ਕਾ ਬਾਗ' ਕਹਿੰਦੇ ਹਨ । ਇਸ ਮਕਾਨ ਦੀ ਇਮਾਰਤ ਛੋਟੀ ਸੀ। ਹੁਣ ਸੰਤ ਬਾਬਾ ਕਰਤਾਰ ਸਿੰਘ ਜੀ ਕਾਰ ਸੇਵਾ ਵਾਲਿਆਂ ਨੇ ਇਸ ਗੁਰਦੁਆਰਾ ਸਾਹਿਬ ਦੀ ਸੇਵਾ ਕਰਕੇ ਨਵੀਂ ਵੱਡੀ ਅਤੇ ਸੁੰਦਰ ਇਮਾਰਤ ਬਣਾ ਦਿੱਤੀ ਹੈ ।

## (੫) ਗੁਰਦੁਆਰਾ ਕੋਠੜੀ ਸਾਹਿਬ–

ਇਹ ਗੁਰਦੁਆਰਾ 'ਮਹੱਲਾ ਵੱਡਿਆਂ' ਦੇ ਸਿਰੇ ਤੇ ਹੈ । ਉਸ ਸਮੇਂ ਇਹ ਦੌਲਤ ਖਾਂ ਦੇ ਦੀਵਾਨ ਦਾ ਘਰ ਸੀ, ਜਿਸ ਨੇ ਗੁਰੂ ਜੀ ਦੇ ਖਿਲਾਫ ਮੋਦੀਖਾਨਾ

ਲੁਟਾਏ ਜਾਣ ਦੀ ਸ਼ਿਕਾਇਤ ਕੀਤੀ ਸੀ । ਗੁਰੂ ਜੀ ਨੂੰ ਗ੍ਰਿਫਤਾਰ ਕਰਕੇ ਏਥੇ ਹੀ ਨਜ਼ਰਬੰਦ ਰੱਖਿਆ ਗਿਆ ਸੀ । ਜਿਸ ਕੋਠੜੀ ਵਿਚ ਗੁਰੂ ਜੀ ਕੈਦ ਰਹੇ ਸਨ, ਉਹ ਇਸ ਗੁਰਦੁਆਰਾ ਸਾਹਿਬ ਦੀ ਉੱਤਰੀ ਗੁਠੇ ਮੌਜੂਦ ਹੈ ।

ਇਥੇ ਹੀ ਗੁਰੂ ਜੀ ਪਾਸੋਂ ਹਿਸਾਬ ਮੰਗਿਆ ਗਿਆ ਅਤੇ ਜਾਦੋ ਰਾਇ ਮੁਸਦੀ (ਅਕਾਊਂਟੈਂਟ ਜਨਰਲ) ਨੇ ਗੁਰੂ ਜੀ ਦੇ ਹਿਸਾਬ ਦੀ ਪੜਤਾਲ ਕੀਤੀ ਸੀ, ਪਰ ਹਿਸਾਬ ਕਰਨ ਤੇ ਵਾਹਿਗੁਰੂ ਜੀ ਦੀ ਕਿਰਪਾ ਨਾਲ ਗੁਰੂ ਜੀ ਦਾ ਸਰਕਾਰ ਵੱਲ ੧੩੯ ਰੁਪਏ ਵਾਧਾ ਹੀ ਨਿਕਲਿਆ, ਜਿਸ ਕਰਕੇ ਗੁਰੂ ਜੀ 'ਬਰੀ' ਕਰਾਰ ਦਿਤੇ ਗਏ ਸਨ । ਇਸ ਗੁਰਦੁਆਰਾ ਸਾਹਿਬ ਦੀ ਸੰਤ ਬਾਬਾ ਕਰਤਾਰ ਸਿੰਘ ਜੀ ਨੇ ਨਾਲ ਲੱਗਦੀ ਜ਼ਮੀਨ ਖਰੀਦ ਕੇ ਸੁੰਦਰ ਇਮਾਰਤ ਤਿਆਰ ਕਰਵਾਈ ਹੈ ।

## (੬) ਗੁਰਦੁਆਰਾ ਸ੍ਰੀ ਸਿਹਰਾ ਸਾਹਿਬ—

ਇਹ ਉਹ ਪਵਿੱਤਰ ਅਸਥਾਨ ਹੈ, ਜਿਥੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਆਪਣੇ ਇਕਲੌਤੇ ਸਪੁੱਤਰ ਹਰਿਗੋਬਿੰਦ ਸਾਹਿਬ ਜੀ ਨੂੰ ਵਿਆਹੁਣ ਜਾਂਦੇ ਹੋਏ ਰਾਤੀਂ ਬਿਰਾਜੇ ਸਨ ਅਤੇ ਸਵੇਰੇ ਇਥੋਂ ਹੀ ਸਿਹਰਾ-ਬੰਦੀ ਕਰਕੇ ਡੋਲੇ ਪਧਾਰੇ ਸਨ । ਇਸੇ ਕਾਰਨ ਇਸ ਅਸਥਾਨ ਦਾ ਨਾਮ 'ਸਿਹਰਾ ਸਾਹਿਬ' ਹੈ ।

ਇਸ ਗੁਰਦੁਆਰੇ ਨੂੰ 'ਧਰਮਸਾਲਾ' ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵੀ ਕਹਿੰਦੇ ਹਨ, ਜਿਸ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਬਾਬੇ ਨੇ ਸਭ ਤੋਂ ਪਹਿਲਾਂ ਇਹੋ ਧਰਮਸਾਲਾ ਬੱਧੀ ਸੀ ਅਤੇ ਉਸ ਵਿਚ ਪੰਚਮ ਪਾਤਸ਼ਾਹ ਜੀ ਨੇ ਸਾਹਿਬਜ਼ਾਦੇ ਦੀ ਜੰਞ ਸਮੇਤ ਰੈਣ-ਬਸੇਰਾ ਕੀਤਾ ਸੀ ।

## (੭) ਗੁਰਦੁਆਰਾ ਸ੍ਰੀ ਸੰਤ ਘਾਟ—

ਇਹ ਗੁਰਦੁਆਰਾ ਸੁਲਤਾਨ ਪੁਰ ਨੱਗਰ ਤੋਂ ਉੱਤਰ-ਪੱਛਮ ਵੱਲ ਸ਼ਮਸ਼ਾਨ ਭੂਮੀ ਤੋਂ ਪਰਲੇ ਪਾਸੇ ਦਰਿਆ ਵੇਈਂ ਦੇ ਕੰਢੇ ਹੈ। ਇਹ ਉਹ ਸਥਾਨ ਹੈ, ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਵੇਈਂ ਵਿਚ ਟੁੱਭੀ ਮਾਰਨ ਉਪਰੰਤ ਤੀਜੇ ਦਿਨ ਪ੍ਰਗਟ ਹੋਏ ਸਨ । ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ—



'ਬਾਬਾ ਪੈਧਾ ਸਚਿ ਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ ।'

(ਵਾਰ ੧/੨੪)

ਅਰਥਾਤ—ਸ੍ਰੀ ਗੁਰੂ ਨਾਨਕ ਦੇਵ ਜੀ ਤਿੰਨ ਦਿਨ ਨਿਰੰਕਾਰ ਦੇ ਦੇਸ਼ 'ਸੱਚ-ਖੰਡ' ਬਿਰਾਜ ਕੇ ਉਥੋਂ ਨਉ ਨਿਧਿ ਨਾਮ ਗਰੀਬੀ ਅਥਵਾ ਬਾਣੀ ਸਮੇਤ ਗੁਰਿਆਈ ਦਾ ਸਿਰੋਪਾਉ ਲੈ ਕੇ ਇਥੇ ਹੀ ਪ੍ਰਗਟ ਹੋਏ ਸਨ ।

ਸਿੱਖ ਇਤਿਹਾਸ ਦੇ ਕਥਨ ਅਨੁਸਾਰ ਗੁਰੂ ਸਾਹਿਬ ਨੇ ਇਥੋਂ ਹੀ ਮਰਦਾਨੇ ਰਾਹੀਂ ਭਾਈ ਫਿਰੰਦੇ ਭਾਗੋਆਣੀਏਂ ਤੋਂ ਰਬਾਬ ਮੰਗਵਾ ਕੇ ਜਗਤ ਸੁਧਾਰ ਲਈ ਪਹਿਲੀ ਉਦਾਸੀ ਸ਼ੁਰੂ ਕੀਤੀ ਸੀ ਅਤੇ ਗੁਰਸਿੱਖੀ ਦਾ ਪੱਕਾ ਪੈਂਤੜਾ ਵੀ ਇਥੋਂ ਹੀ ਬੱਝਾ ਸੀ, ਇਸ ਲਈ ਸਿੱਖ ਇਸ ਪਵਿੱਤਰ ਅਸਥਾਨ ਨੂੰ ਆਪਣੀ ਜਨਮ-ਭੂਮੀ ਮੰਨ ਕੇ (ਸੰਤ ਗੁਰੂ) ਘਾਟ ਦੇ ਨਾਲ-ਨਾਲ ਸ਼ੁਰੂ ਤੋਂ ਹੀ ਸਤਿਕਾਰਦੇ ਆਏ ਹਨ ।

ਗੁਰਦੁਆਰਾ 'ਸੰਤ ਘਾਟ' ਦਾ ਸੰਖੇਪ ਇਤਿਹਾਸ ਇਹ ਹੈ, ਕਿ ਪੁਰਾਤਨ ਸਮੇਂ ਵਿਚ ਪਹਿਲਾਂ ਏਥੇ ਗੁਰੂ-ਅਸਥਾਨ ਮੌਜੂਦ ਸੀ, ਜੋ ਕਿਲ੍ਹੇ ਦੀ ਸ਼ਕਲ ਵਿਚ ਸੀ ਅਤੇ ਇਸ ਗੁਰੂ ਅਸਥਾਨ ਦੇ ਚਾਰ ਬੁਰਜ ਸਨ । ਸ਼ੇਰਿ-ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੇਂ ਏਥੇ ਸਿੱਖ ਫੌਜਾਂ ਆ ਕੇ ਠਹਿਰਦੀਆਂ ਸਨ ਅਤੇ ਪੰਜ ਸੌ ਘੁਮਾਉਂ ਜ਼ਮੀਨ ਇਸ ਗੁਰਦੁਆਰੇ ਦੇ ਨਾਉਂ ਲਗਾਈ ਸੀ । ਇਸ ਦੇ ਲਾਗੇ ਵੇਈਂ ਕੰਢੇ ਇਸ਼ਨਾਨ ਲਈ ਪੱਕਾ ਘਾਟ ਬਣਿਆ ਹੋਇਆ ਸੀ । ਪਿਛੋਂ ਉਹ ਗੁਰਦੁਆਰਾ ਕਿਸੇ ਸਮੇਂ ਦਰਿਆ ਵਿਚ ਹੜ੍ਹ ਆਉਣ ਕਰਕੇ ਢਹਿ ਗਿਆ ਅਤੇ ਉਸ ਦਾ ਨਾਮ ਮਾਤ੍ਰ ਨਿਸ਼ਾਨੀ ਹੀ ਬਾਕੀ ਰਹਿ ਗਿਆ ।

ਮਹਾਰਾਜਾ ਰਣਜੀਤ ਸਿੰਘ ਜੀ ਤੋਂ ਪਿਛੋਂ ਇਹ ਗੁਰੂ ਸਥਾਨ ਪਹਿਲਾਂ ਮਹੰਤ ਬੁੱਧ ਦਾਸ ਉਦਾਸੀ ਅਤੇ ਫੇਰ ਉਸ ਦੇ ਇਕ ਚੇਲੇ ਦੇ ਕਬਜ਼ੇ ਵਿਚ ਰਿਹਾ । ਉਹਨਾਂ ਤੋਂ ਪਿਛੋਂ ਸੰਤ ਉਧਮ ਸਿੰਘ ਜੀ ਨਿਰਮਲੇ ਨੇ ਇਸ ਗੁਰਦੁਆਰੇ ਨੂੰ ਨਵੇਂ ਸਿਰਿਉਂ ਬਨਾਉਣ ਦਾ ਯਤਨ ਕੀਤਾ । ਪਰ ਦੀਵਾਨ ਰਾਮ ਜਸ ਕਪੂਰਥਲਾ ਨਾਲ ਇਸ ਦੀ ਜ਼ਮੀਨ ਕਬਜ਼ੇ ਬਾਰੇ ਕੁਝ ਝਗੜਾ ਹੋ ਜਾਣ ਤੇ ਉਹ ਇਸ ਕੰਮ ਵਿਚ ਸਫਲ ਨਾ ਹੋ ਸਕੇ । ਫੇਰ ਕਾਫੀ ਸਮੇਂ ਪਿਛੋਂ ਜਥੇਦਾਰ ਭਾਈ ਸੰਤਾ ਸਿੰਘ ਲਸੂੜੀ ਦੇ ਜਤਨ ਨਾਲ ਏਥੇ ਨਵੇਂ ਸਿਰਿਉਂ ਸੰਨ ੧੯੬੧ ਤੋਂ ਗੁਰਦੁਆਰਾ ਬਣਨਾ ਸ਼ੁਰੂ ਹੋਇਆ ।

ਹੁਣ ਸੰਤ ਜਗਤਾਰ ਸਿੰਘ ਜੀ ਕਾਰ-ਸੇਵਾ ਵਾਲਿਆਂ ਨੇ ਗੁਰਦੁਆਰਾ ਸ੍ਰੀ ਸੰਤ ਘਾਟ ਦੀ ਇਕ ਬੜੀ ਰਮਣੀਕ ਇਮਾਰਤ ਤਿਆਰ ਕੀਤੀ ਹੈ।

ਗੁਰਦੁਆਰੇ ਦੇ ਨਾਲ ਹੀ ਅੱਛਾ ਖਾਸਾ ਬਾਗ ਹੈ ਅਤੇ ਯਾਤਰੂਆਂ ਦੀ ਰਿਹਾਇਸ਼ ਵਾਸਤੇ ਵੱਖ-ਵੱਖ ਕਮਰੇ ਵੀ ਬਣੇ ਹੋਏ ਹਨ।

'ਸੰਤ-ਘਾਟ' ਇਸ ਗੁਰਦੁਆਰੇ ਦਾ ਨਾਂ ਪ੍ਰਸਿੱਧ ਹੋਣ ਦੇ ਕਈ ਕਾਰਨ ਹਨ। ਇਕ ਤਾਂ ਇਹ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਇਥੋਂ ਸੰਤ ਬ੍ਰਿਤੀ ਧਾਰਨ ਕਰਕੇ ਦੁਨੀਆਂ ਦੇ ਸੁਧਾਰ ਵਾਸਤੇ ਚਲੇ ਸਨ।

ਦੂਜਾ ਇਹ ਕਿ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਡੱਲੇ ਨੂੰ ਜਾਂਦਿਆਂ 'ਗੁਰਦੁਆਰਾ ਸ੍ਰੀ ਸਿਹਰਾ ਸਾਹਿਬ' ਬੈਠ ਕੇ ਇਸ ਅਸਥਾਨ ਦਾ ਨਾਂ 'ਸੰਤ-ਘਾਟ' ਰਖਿਆ ਸੀ ਅਤੇ ਤੀਜਾ ਕਾਰਨ ਇਹ ਕਿ ਇਸ ਅਸਥਾਨ ਉਤੇ ਉਦਾਸੀ ਸੰਤਾਂ ਦਾ ਕਾਫੀ ਦੇਰ ਤਕ ਕਬਜ਼ਾ ਰਿਹਾ ਸੀ।

## (੮) ਬੇਬੇ ਨਾਨਕੀ ਜੀ ਦੀ ਧਰਮਸਾਲਾ-

ਇਹ ਧਰਮਸਾਲਾ ਦਰਅਸਲ ਸੁਲਤਾਨ ਪੁਰ ਦਾ ਪਹਿਲਾ ਗੁਰ-ਸਥਾਨ ਹੈ, ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਭੈਣ ਬੀਬੀ ਨਾਨਕੀ ਦੇ ਘਰ ਆ ਕੇ ਰਹੇ ਸਨ। ਇਹ ਛੀਂਬਿਆਂ ਦੇ ਮਹੱਲੇ ਵਿਚ ਹੈ ਅਤੇ ਉਸ ਗਲੀ ਦੇ ਸਿੱਖਾਂ ਦੇ ਅਧਿਕਾਰ ਹੇਠ ਹੈ। ਪਹਿਲਾਂ ਇਥੇ ਕਿਸੇ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਇਆ ਕਰਦਾ ਸੀ। ਇਸ ਧਰਮਸਾਲਾ ਦੇ ਅੰਦਰ ਬੀਬੀ ਨਾਨਕੀ ਦਾ ਖੂਹ ਤੇ ਇਸ ਦੇ ਬੂਹੇ ਅੱਗੇ ਇਕ ਬੋੜ੍ਹ ਦਾ ਬ੍ਰਿਛ ਹੈ। ਪਰ ਅਫਸੋਸ ਦੀ ਗੱਲ ਹੈ ਕਿ ਇਤਿਹਾਸਕ ਗੁਰਦੁਆਰਿਆਂ ਵਿਚ ਇਸ ਦਾ ਜ਼ਿਕਰ ਸਿਵਾਇ ਸ੍ਰੀ ਗੁਰਦੁਆਰੇ ਦਰਸ਼ਨ (ਗਿਆਨੀ ਠਾਕਰ ਸਿੰਘ-੧੯੧੩, ਸਫਾ ੨੧) ਤੋਂ ਹੋਰ ਕਿਤੇ ਨਹੀਂ ਹੈ।

ਭਾਈ ਸੰਤੋਖ ਸਿੰਘ ਜੀ ਨੇ 'ਸ੍ਰੀ ਗੁਰੂ ਨਾਨਕ ਪ੍ਰਕਾਸ਼ (ਪੂਰਬਾਰਧ) ਅਧਿਆਇ ੨੪ ਵਿਚ ਇਕ ਥਾਵੇਂ ਇਸ ਗੁਰ-ਅਸਥਾਨ ਦਾ ਇਸ਼ਾਰੇ ਮਾਤਰ ਜ਼ਿਕਰ ਗੁਰੂ ਨਾਨਕ ਦੇਵ ਜੀ ਦੇ ਵਿਆਹ ਸਮੇਂ ਮਾਤਾ ਸੁਲੱਖਣੀ ਦੇ ਆਉਣ ਤੇ ਇਸ ਤਰ੍ਹਾਂ ਕੀਤਾ ਹੈ-

'ਦਾਸੀ ਸੰਗਿ ਲਏ ਪੁਰਿ ਆਈ।



ਚਰਨ ਨਾਨਕੀ ਕੇ ਲਪਟਾਈ।
ਦੀਨ ਆਸ਼ਿਖਾ ਕਰਿ ਸਨਮਾਨਾ।
ਸਦਨ ਬਸਾਈ ਜੋ ਸੁਭ ਥਾਨਾ ॥੫੪॥
ਕੇਤਿਕ ਦਿਵਸ ਬਿਤਾਏ ਤਹਿੰਦਾ।
ਹੁਤੋ ਨਿਕੇਤ ਨਾਨਕੀ ਜਹਿੰਵਾ।
ਬਹੁਰ ਨਿਰਾਰਾ ਹਰਮ ਬਨਾਵਾ।
ਸਰਬ ਰੁਤਿਨ ਮਹਿ ਸੁਭਗ ਸੁਹਾਵਾ ॥੫੫॥

ਭਾਂਜਨ ਆਦਿ ਸੇਜ ਜੋ ਚਹੀਆ।
ਸਭਿ ਅਨਵਾਇ ਧਰੀ ਘਰ ਮਹੀਆ।
ਸਰਪੀ ਸਿਤਾ ਅੰਨ ਜੋ ਨੀਕੇ।
ਆਨਿ ਧਰੇ ਸਭਿ ਭਾਵਤਿ ਜੀ ਕੇ ॥੫੬॥

ਇਸ ਕਥਨ ਤੋਂ ਸਾਫ਼ ਪ੍ਰਗਟ ਹੁੰਦਾ ਹੈ ਕਿ ਉਹ ਅਸਥਾਨ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਬੀਬੀ ਨਾਨਕੀ ਤੋਂ ਵੱਖ ਹੋ ਕੇ ਰਹੇ ਸਨ, ਗੁਰੂ ਕਾ ਬਾਗ ਸੀ, ਜਿਥੇ ਹੁਣ ਭੀ ਗੁਰਦੁਆਰਾ ਮੌਜੂਦ ਹੈ ਅਤੇ ਇਹ ਬੀਬੀ ਨਾਨਕੀ ਦਾ ਘਰ, ਜੋ ਹੁਣ ਬੀਬੀ ਨਾਨਕੀ ਦੀ ਧਰਮਸਾਲਾ ਦੇ ਨਾਂ ਨਾਲ ਮਸ਼ਹੂਰ ਹੈ, ਇਸ ਤੋਂ ਅਲੱਗ ਹੈ ਇਹ ਧਰਮਸਾਲਾ, ਜੋ ਇਕ ਚੰਗੀ ਹਵੇਲੀ ਦੀ ਸ਼ਕਲ ਵਿਚ ਹੈ, ਬੜੀ ਪੁਰਾਣੀ ਮੁਸਲਮਾਨੀ ਸਮੇਂ ਦੀ ਬਿਲਡਿੰਗ ਹੈ। ਮਕਾਨ ਬੜਾ ਪਰਦੇਦਾਰ ਹੈ ਅਤੇ ਵੱਖੋ-ਵੱਖ ਕਮਰੇ ਸੁਚੱਜੇ ਢੰਗ ਨਾਲ ਬਣੇ ਹੋਏ ਹਨ।

ਨਵਾਬ ਦੌਲਤ ਖਾਂ ਲੋਧੀ ਕਿਤਨਾ ਵੱਡਾ ਰਈਸ ਤੇ ਸ਼ਾਹੀ ਹਾਕਮ ਸੀ ਇਹ ਦੱਸਣ ਲਈ ਉਸ ਦਾ ਸੁਲਤਾਨਪੁਰ ਦਾ ਕਿਲ੍ਹਾ ਅਤੇ ਭਾਈਆ ਜੈ ਰਾਮ ਇਤਨੇ ਵੱਡੇ ਨਵਾਬ ਦਾ ਕਿਤਨਾ ਵੱਡਾ ਅਹਿਲਕਾਰ ਸੀ, ਜਾਣਨ ਲਈ ਉਸ ਦੀ ਇਹ ਹਵੇਲੀ ਦੇਖ ਕੇ ਕੋਈ ਵੀ ਵਿਅਕਤੀ ਉਹਨਾਂ ਦੇ ਇਸ ਵਡੱਪਣ ਤੋਂ ਇਨਕਾਰ ਨਹੀਂ ਸੀ ਕਰ ਸਕਦਾ। ਬੀਬੀ ਨਾਨਕੀ ਦੀ ਧਰਮਸਾਲਾ ਦੀ ਇਹ ਸੰਖੇਪ ਜਿਹੀ ਜਾਣ-ਪਛਾਣ ਹੈ। ਪੈਪਸੂ ਗੁ: ਬੋਰਡ ਸਮੇਂ ਇਸ ਅਸਥਾਨ ਦਾ ਪ੍ਰਬੰਧ ਬੋਰਡ ਦੇ ਅਧੀਨ ਕਰਨ ਦਾ ਯਤਨ ਹੋਇਆ ਪਰ ਸਫਲਤਾ ਪ੍ਰਾਪਤ ਨਹੀਂ ਹੋਈ।

## (੯) ਗੁਰਦੁਆਰਾ ਸ੍ਰੀ ਅੰਤਰਯਾਮਤਾ –

ਇਹ ਉਹ ਅਸਥਾਨ ਹੈ ਜਿਥੇ ਈਦਗਾਹ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਵਾਬ ਦੌਲਤ ਖ਼ਾਨ ਦੇ ਨਾਲ ਜਾ ਕੇ ਉਸ ਦੇ ਮੌਲਵੀ ਤੇ ਕਾਜ਼ੀ ਨੂੰ ਨਮਾਜ਼ ਦੀ ਅਸਲੀਅਤ ਦੱਸੀ ਤੇ ਸਿੱਧੇ ਰਾਹ ਪਾਇਆ ਸੀ। ਇਸ ਗੁਰਦੁਆਰਾ ਸਾਹਿਬ ਦੀ ਸੁੰਦਰ ਅਤੇ ਨਵੀਂ ਇਮਾਰਤ ਕਾਇਮ ਹੋ ਚੁੱਕੀ ਹੈ।

## (੧੦) ਗੁਰਦੁਆਰਾ ਬੇਬੇ ਨਾਨਕੀ ਜੀ–

ਇਹ ਬੜੀ ਸੁੰਦਰ ਤੇ ਸ਼ਾਨਦਾਰ ਇਮਾਰਤ ਵਾਲਾ ਗੁਰਦੁਆਰਾ ਸ੍ਰੀ ਹੱਟ ਸਾਹਿਬ ਦੇ ਨਜ਼ਦੀਕ ਬੀਬੀ ਬਲਵੰਤ ਕੌਰ ਤੇ ਹੋਰ ਸੰਗਤਾਂ ਦੇ ਉੱਦਮ ਨਾਲ ਬਣਿਆ ਹੈ। ਏਥੇ ਬੀਬੀਆਂ ਇਕੱਤਰ ਹੋ ਕੇ ਹਰ ਸਾਲ ਨਾਨਕੀ ਦਾ ਜਨਮ ਦਿਨ ਮਨਾਉਂਦੀਆਂ ਹਨ ਅਤੇ ਸਿੱਖੀ ਪ੍ਰਚਾਰ ਦਾ ਵੀ ਯਤਨ ਕਰਦੀਆਂ ਹਨ।

## (੧੧) ਨਗਰ ਸੁਲਤਾਨ ਪੁਰ ਲੋਧੀ–

ਇਸ ਨਗਰ ਦੀ ਕੁਲ ਅਬਾਦੀ ਪਿਛਲੀ ਜਨ-ਸੰਖਿਆ ਦੇ ਅਨੁਸਾਰ ਲਗ–ਭਗ ੫੦,੦੦੦ ਹੈ ਜਿਸ ਵਿਚ ਵਧੇਰੇ ਹਿੰਦੂ ਤੇ ਸਿੱਖ ਹਨ, ਜੋ ਵੱਖ–ਵੱਖ ਕਿੱਤੇ ਕਰਦੇ ਹਨ ਅਤੇ ਨਗਰ ਦਾ ਘੇਰਾ ਮੁਰੱਬਾ ਮੀਲ ਦੇ ਕਰੀਬ ਹੈ। ਇਹ ਨਗਰ ਜਲੰਧਰ ਤੋਂ ੨੬ ਮੀਲ ਦੱਖਣ–ਪੱਛਮ ਤੇ ਕਪੂਰਥਲਾ ਤੋਂ ੧੭ ਮੀਲ ਦੱਖਣ–ਪੂਰਬ ਵੱਲ ਹੈ। ਮੁਗਲਈ ਕਾਲ ਵਿਚ ਇਹ ਨਗਰ ਦਿੱਲੀਓਂ ਲਾਹੌਰ ਜਾਣ ਵਾਲੀ ਸ਼ਾਹੀ ਸੜਕ ਦੇ ਐਨ ਉਪਰ ਸੀ। ਉਸੇ ਤਰ੍ਹਾਂ ਹੁਣ ਵੀ ਇਹ ਨਗਰ ਜਲੰਧਰ–ਫੀਰੋਜ਼ਪੁਰ ਸੜਕ ਦੇ ਉਪਰ ਹੈ ਅਤੇ ਪੰਜਾਬ ਸਰਕਾਰ ਵਲੋਂ ਸਕੀਮ ਦੇ ਅਨੁਸਾਰ ਕਾਫੀ ਧਨ ਖਰਚ ਕੇ ਇਸ ਨੂੰ ਇਲਾਕੇ ਦੀਆਂ ਹੋਰ ਸੜਕਾਂ ਦੇ ਨਾਲ ਪੂਰੀ ਤਰ੍ਹਾਂ ਜੋੜਿਆ ਗਿਆ ਹੈ ਅਤੇ ਪੰਜ ਸੌ ਸਾਲਾ ਗੁਰਪੁਰਬ ਸਮੇਂ ਸ਼੍ਰੋਮਣੀ ਕਮੇਟੀ ਦੀ ਤਜਵੀਜ਼ ਅਨੁਸਾਰ ਪੰਜਾਬ ਸਰਕਾਰ ਨੇ ਲੱਖਾਂ ਰੁਪਏ ਖਰਚ ਕੇ ਗੁਰਦੁਆਰਾ ਸਾਹਿਬ ਦੇ ਪਾਸ ਵੇਈਂ ਨਦੀ ਦਾ ਮਨੋਹਰ ਘਾਟ ਬਣਾਇਆ ਹੈ ਅਤੇ ਉਚੇਚੀਆਂ ਸੜਕਾਂ ਆਦਿ ਬਣਾ ਕੇ ਗੁਰਦੁਆਰਾ ਸਾਹਿਬ ਦੇ ਚੌਗਿਰਦੇ ਨੂੰ ਬੜਾ ਮਨਮੋਹਣਾ ਬਨਾਉਣ ਦਾ ਪਰਬੰਧ ਕੀਤਾ ਹੈ।





ਗੁਰਦੁਆਰਾ ਸ੍ਰੀ ਸੰਤ ਘਾਟ ਸਾਹਿਬ

**Gurdwara Sri Sant Ghat Sahib**



ਗੁਰਦੁਆਰਾ ਸ੍ਰੀ ਸੇਹਰਾ ਸਾਹਿਬ

**Gurdwara Sri Sehra Sahib**